ਸਾਡਾ ਰਾਹ —

# ਨਾ ਕੱਟੜ-ਪੰਥ ਨਾ ਸੋਧਵਾਦ

[ ਪੀਕਿੰਗ ਦੇ 'ਪੀਪਲਜ਼ ਡੇਲੀ' ਵਿਚ ਛਪੇ
"ਸੋਧਵਾਦੀਆਂ ਲਈ ਸ਼ੀਸ਼ਾ" ਦਾ ਉੱਤਰ ]

ਐਸ. ਏ. ਡਾਂਗੇ

ਪ੍ਰਕਾਸ਼ਕ :
ਪੰਜਾਬ ਸਟੇਟ ਕੌਂਸਲ ਹਿੰਦੁਸਤਾਨੀ ਕਮਿਊਨਿਸਟ ਪਾਰਟੀ
ਜਲੰਧਰ ।

ਜੂਨ ੧੯੬੩

**ਪ੍ਰਕਾਸ਼ਕ** : ਦੇਸ ਰਾਜ ਸ਼ਰਮਾ,
ਪੰਜਾਬ ਸਟੇਟ ਕੌਂਸਲ ਹਿੰਦੁਸਤਾਨੀ ਕਮਿਊਨਿਸਟ ਪਾਰਟੀ: ਜਲੰ

**ਪ੍ਰਿੰਟਰ** : ਗੁਰਬਖਸ਼ ਸਿੰਘ ਜੰਜੂਆ,
ਅਵਾਮੀ ਪ੍ਰਿੰਟਿੰਗ ਪ੍ਰੈਸ, ਨਹਿਰੂ ਗਾਰਡਨ ਰੋਡ, ਜਲੰਧਰ ।

---

**ਮੁਲ : ੫੦ ਨਵੇਂ ਪੈਸੇ**

# ਮਿਤਰਤਾ ਤੋਂ ਵੈਰ ਵੱਲ

**ਚੀਨ ਦੀ ਕਮਿਊਨਿਸਟ ਪਾਰਟੀ ਦੇ ਕੇਂਦਰੀ ਅਖਬਾਰ "ਪੀਪਲਜ਼ ਡੇਲੀ" ਨੇ "ਸੋਧਵਾਦੀਆਂ ਲਈ ਸ਼ੀਸ਼ਾ" ਨਾਂ ਦਾ ਇਕ ਮੁਖ ਲੇਖ ਛਾਪਿਆ ਸੀ। ਅਸਾਂ ਇਹ ਲੇਖ ੩੧ ਮਾਰਚ ਦੇ 'ਨਿਊ ਏਜ' ਵਿਚ ਛਾਪ ਦਿਤਾ ਸੀ। ਇਹ ਮੁਖ ਲੇਖ ਹਿੰਦ ਕਮਿਊਨਿਸਟ ਪਾਰਟੀ, ਇਸ ਦੀਆਂ ਨੀਤੀਆਂ ਤੇ ਇਸਦੀ ਲੀਡਰਸ਼ਿਪ ਉਤੇ ਜ਼ਾਹਰੀ ਹਮਲਾ ਸੀ। ਕਿਉਂਕਿ ਇਹ ਪੀਕਿੰਗ ਰੇਡੀਓ ਤੇ ਪ੍ਰੈਸ ਰਾਹੀਂ ਕਈ ਜ਼ਬਾਨਾ ਵਿਚ ਸੰਸਾਰ ਭਰ ਵਿਚ ਨਸ਼ਰ ਕੀਤਾ ਗਿਆ ਹੈ, ਸਾਡੇ ਲਈ ਇਸਦਾ ਉਤਰ ਦੇਣਾ ਜ਼ਰੂਰੀ ਹੋ ਗਿਆ ਹੈ।**

ਚੀਨ ਦੀ ਕਮਿਊਨਿਸਟ ਪਾਰਟੀ ਨਾਲ ਵਿਵਾਦ ਵਿਚ ਪੈਣਾ ਨਾ ਤਾਂ ਸਾਡੇ ਲਈ ਸੌਖਾ ਹੈ ਤੇ ਨਾ ਹੀ ਅਸੀਂ ਇਸਦੇ ਲਈ ਕੋਈ ਸੁਖਾਵੀਂ ਪੁਜ਼ੀਸ਼ਨ ਵਿਚ ਹਾਂ।

ਚੀਨ ਦੀ ਕਮਿਊਨਿਸਟ ਪਾਰਟੀ ਇਕ ਮਹਾਨ ਪਾਰਟੀ ਹੈ। ਜਿਸਦੀ ਅਗਵਾਈ ਵਿਚ ੬੦ ਕਰੋੜ ਲੋਕਾਂ ਨੇ ਸਾਮਰਾਜਸ਼ਾਹੀ ਤੇ ਜਾਗੀਰਦਾਰੀ ਦੇ ਖਿਲਾਫ ਲੜਾਈ ਲੜੀ, ਆਪਣੇ ਦੇਸ਼ ਨੂੰ ਆਜ਼ਾਦ ਕੀਤਾ ਤੇ ਸੋਸ਼ਲਿਜ਼ਮ ਵੱਲ ਕਦਮ ਪੁਟੇ। ਕੋਈ ਵੀ ਕਮਿਊਨਿਸਟ ਅਜਿਹੀ ਪਾਰਟੀ ਨਾਲ ਮਤਭੇਦ ਰਖਣਾ ਪਸੰਦ ਨਹੀਂ ਕਰੇਗਾ।

ਇਸ ਦੀਆਂ ਸਫਲਤਾਵਾਂ ਦੇ ਮੁਕਾਬਲੇ ਉਤੇ ਹਿੰਦ ਵਿਚ ਇਕ ਛੋਟੀ ਜਿਹੀ ਪਾਰਟੀ ਹੈ। ਅਸੀਂ ਇਹ ਵੀ ਨਹੀਂ ਆਖ ਸਕਦੇ ਕਿ ਅਸਾਂ ਇਨਕਲਾਬ ਕਰ ਲਿਆ ਹੈ। ਵਾਸਤਵ ਵਿਚ, ਬਰਤਾਨਵੀ ਸਾਮਰਾਜਸ਼ਾਹੀ ਦੇ ਖਿਲਾਫ ਜਦੋ ਜਹਿਦ ਵਿਚ ਸਾਡੀ ਪਾਰਟੀ ਸਮੇਂ ਸਮੇਂ ਸਿਰ ਚੀਨ ਦੀ ਪਾਰਟੀ ਤੋਂ ਲਾਭਦਾਇਕ ਭਰਾਤਰੀ ਮਸ਼ਵਰਾ ਹਾਸਲ ਕਰਦੀ ਰਹੀ। ਇਸ ਲਈ ਇਹ ਸੁਆਲ ਹੀ ਨਹੀਂ ਉਠਦਾ ਕਿ ਅਸੀਂ ਆਪਣੇ ਆਪ ਨੂੰ ਸਿਆਣੇ ਸਮਝ ਕੇ ਚੀਨ ਦੇ ਇਨਕਲਾਬ ਦੀ ਹੱਥੀਂ ਕਰਦੀ ਲੀਡਰਸ਼ਿਪ

ਨੂੰ ਗੁਰੂ ਦੇ ਲਹਿਜ਼ੇ ਵਿਚ ਕੋਈ ਉਪਦੇਸ਼ ਦੇਈਏ ।

ਨਾ ਤਾਂ ਸਾਡਾ ਕੌਮੀ ਵਾਤਾਵਰਣ ਤੇ ਨਾ ਹੀ ਸਾਡਾ ਇਤਿਹਾਸ ਅਜਿਹਾ ਹੈ ਕਿ ਅਸੀਂ ਕਿਸੇ ਪ੍ਰਭਾਵ ਹੇਠ ਆਕੇ ਚੀਨ ਦੀ ਕਮਿਊਨਿਸਟ ਪਾਰਟੀ ਜਾਂ ਚੀਨ ਦੇ ਲੋਕਾਂ ਦੇ ਵਿਰੁਧ ਰਵਈਆ ਅਖਤਿਆਰ ਕਰ ਲਈਏ ।

## ਚੀਨੀ ਇਨਕਲਾਬ ਨਾਲ ਯਕਜਹਿਤੀ

ਏਥੋਂ ਤੱਕ ਕਿ ਕੌਮੀ ਕਾਂਗਰਸ ਤੇ ਇਸ ਦੀ ਲੀਡਰਸ਼ਿਪ, ਜਿਸ ਨੇ ਬਰਤਾਨਵੀ ਰਾਜ ਦੇ ਦਿਨਾ ਵਿਚ ਭਾਰਤੀ ਲੋਕਾਂ ਦੀ ਸਾਮਰਾਜ ਵਿਰੋਧੀ ਜਦੋ ਜਹਿਦ ਦੀ ਰਹਿਨੁਮਾਈ ਕੀਤੀ ਸੀ, ਚੀਨੀ ਇਨਕਲਾਬ ਨਾਲ ਦੋਸਤੀ ਤੇ ਮਿਲਵਰਤਣ ਦੇ ਸਬੰਧ ਰਖਦੀ ਸੀ। ਇਹ ਜਵਾਹਰ ਲਾਲ ਨਹਿਰੂ ਸਦਕਾ ਹੀ ਸੀ ਕਿ ਜਿਥੇ ਕਾਂਗਰਸ ਲੀਡਰਸ਼ਿਪ ਨਵੇਕਲੀ ਤੇ ਕੌਮੀ **ਵਲਗਣ** ਦੇ ਅੰਦਰ ਹੀ ਰਹਿਣਾ ਪਸੰਦ ਕਰਦੀ ਉਸ ਨੇ ਕੌਮੀ ਤਹਿਰੀਕ ਨੂੰ ਅਧੀਨ ਲੋਕਾਂ ਤੇ ਦੇਸ਼ਾਂ ਦੀਆਂ ਜਦੋ ਜਹਿਦਾਂ ਨਾਲ **ਭਰਾਤਰੀ ਸਬੰਧਾਂ** ਵਿਚ ਪਰੋ ਦਿਤਾ। ਇਹੀ ਕਾਰਨ ਸੀ ਕਿ ਕੌਮੀ ਕਾਂਗਰਸ ਨੇ ਚੀਨ ਨੂੰ ਮੈਡੀਕਲ ਮਿਸ਼ਨ ਭੇਜਿਆ ਸੀ ਤੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਮਾਓ-ਜ਼ੇ-ਤੁੰਗ ਤੇ ਆਜ਼ਾਦ ਹੋਏ ਇਲਾਕਿਆਂ ਦੇ ਸਦਰ ਮੁਕਾਮ ਯਨਾਨ ਗਿਆ ਸੀ, ਚਿਆਂਗ ਕਾਈ ਸ਼ੈਕ ਕੋਲ ਨਹੀਂ ਸੀ ਗਿਆ। ਜਦੋਂ ਚੀਨੀ ਇਨਕਲਾਬ ਸਾਮਰਾਜੀ ਹਮਲਿਆਂ ਦਾ ਨਿਸ਼ਾਨਾ ਬਣਿਆ ਹੋਇਆ ਸੀ, ਸਾਡੀ ਜਦੋ ਜਹਿਦ ਦੇ ਨਾਅਰਿਆ ਵਿਚੋਂ ਇਕ ਨਾਅਰਾ ਇਹ ਵੀ ਸੀ, "ਚੀਨ ਤੋਂ ਹੱਥ ਪਰ੍ਹਾਂ ਕਰੋ ।"

ਕੌਮੀ ਕਾਂਗਰਸ ਨੇ ਸਪੇਨ ਦੇ ਇਨਕਲਾਬ ਨਾਲ ਭਰਾਤਰੀ ਭਾਵਨਾ ਦਾ ਤੇ ਫ਼੍ਰਾਂਕੋ ਦੇ ਫਾਸ਼ਿਸਟ **ਅਕਸ-ਇਨਕਲਾਬ** ਦੀ ਵਿਰੋਧਤਾ ਦਾ ਐਲਾਨ ਕੀਤਾ ਸੀ। ਉਹਨਾਂ ਦਿਨਾਂ ਵਿਚ ਕੌਮੀ ਤਹਿਰੀਕ ਨੇ ਅਧੀਨ ਕੌਮਾਂ ਦੀ ਕੌਮਾਂਤ੍ਰੀ ਯਕਜਹਿਤੀ ਨੂੰ ਪਰਵਾਨ ਕਰ ਲਿਆ ਸੀ ਹਾਲਾਂਕਿ ਮੁਖ ਤੋਰ ਤੇ ਇਸਦੀ ਅਗਵਾਈ ਕੌਮੀ ਸਰਮਾਏਦਾਰੀ ਕਰਦੀ ਸੀ। ਇਸ ਤਰ੍ਹਾਂ ਚੀਨ ਦੇ ਲੋਕ ਇਨਕਲਾਬ ਨਾਲ ਸਾਡੇ ਲੋਕਾਂ ਤੇ ਸਾਡੀ ਕੌਮੀ ਤਹਿਰੀਕ ਦੇ ਸਬੰਧ ਭਰਾਤਰੀ ਯਕਜਹਿਤੀ ਦੇ ਰਹੇ। ਸਾਡੇ ਦੋਹਾਂ ਦੇਸ਼ਾਂ ਦੇ ਇਤਹਾਸ ਵਿਚ ਕੇਵਲ ਦੋਸਤੀ ਲਈ ਥਾਂ ਹੈ ਵੈਰ ਭਾਵਨਾ ਲਈ ਕੋਈ ਥਾਂ ਨਹੀਂ ।

ਇਸ ਲਈ ਜਦੋਂ ਸਾਡੀ ਕਮਿਊਨਿਸਟ ਪਾਰਟੀ **੧੯੨੦–੨੪** ਦੇ ਕੌਮੀ

ਉਭਾਰ ਵਿਚੋਂ ੧੯੨੫ ਵਿਚ ਪੈਦਾ ਹੋਈ ਤਾਂ ਇਹ ਇਕ ਅਜਿਹੇ ਮਾਹੌਲ ਵਿਚ **ਵਧੀ ਫੁਲੀ** ਜਿਹੜਾ ਚੀਨੀ ਇਨਕਲਾਬ ਨਾਲ ਦੋਸਤੀ ਤੇ ਯਕਜਹਿਤੀ ਨੂੰ ਹਲਾ ਸ਼ੇਰੀ ਦਿੰਦਾ ਸੀ। ਇਸ ਨੂੰ ਚੀਨ ਦੀ ਮਜ਼ਦੂਰ ਜਮਾਤ ਨਾਲ ਪਰੋਲਤਾਰੀ ਕੌਮਾਂਤ੍ਰੀ ਯਕਜਹਿਤੀ ਦਿਖਾਉਣ ਲਈ ਵਿਰੋਧੀ ਕੌਮੀ ਤਹਿਰੀਕ ਦਾ ਟਾਕਰਾ ਨਹੀਂ ਕਰਨਾ ਪਿਆ।

ਉਸ ਵੇਲੇ ਸੰਸਾਰ ਦੀ ਇਕੋ ਇਕ ਸੋਸ਼ਲਿਸਟ ਸਟੇਟ, ਸੋਵੀਅਤ ਯੂਨੀਅਨ ਦੀ ਹਾਲਤ ਵਖਰੀ ਸੀ। ਇਹ ਸਾਮਰਾਜੀ **ਕਹਿਰ** ਦਾ ਲਗਾਤਾਰ ਨਿਸ਼ਾਨਾ ਬਣ ਰਹੀ ਸੀ। ਸਾਡੇ ਕਮਿਉਨਿਸਟਾਂ ਦੇ ਛੋਟੇ ਜਿਹੇ ਗੁਟ ਨੇ ਸੋਸ਼ਲਿਜ਼ਮ ਤੇ ਕੌਮੀ ਆਜ਼ਾਦੀ ਦੇ ਇਸ ਪਹਿਲੇ ਬੁਰਜ ਦੇ ਹੱਕ ਵਿਚ ਖੁਲ੍ਹਮ ਖੁਲ੍ਹਾ ਆਵਾਜ਼ ਉਠਾਈ। ਇਸ ਵਿਚ ਸਾਨੂੰ ਕਾਂਗਰਸ ਦੀ ਲੀਡਰਸ਼ਿਪ ਦੀ ਕੋਈ ਸਹਾਇਤਾ ਜਾਂ ਹਮਦਰਦੀ ਹਾਸਲ ਨਹੀਂ ਸੀ। ਪਰ ਸਾਡੀ ਸਰਗਰਮ ਵਿਰੋਧਤਾ ਵੀ ਨਹੀਂ ਸੀ ਕੀਤੀ ਜਾਂਦੀ। ਅਸੀਂ ਕਾਂਗਰਸ ਦੀ ਤਹਿਰੀਕ ਤੇ ਜਥੇਬੰਦੀ ਦੇ ਅੰਦਰ ਬਿਨਾ ਕਿਸੇ ਰੋਕ ਟੋਕ ਦੇ ਕੰਮ ਕਰਦੇ ਰਹੇ।

ਕੋਈ ਆਖ ਸਕਦਾ ਹੈ ਕਿ ਇਹ ਗੱਲ ਉਹਨਾਂ ਦਿਨਾਂ ਵਿਚ ਸੱਚੀ ਹੋਵੇਗੀ, ਪਰ ਹਿੰਦ ਦੇ ਆਜ਼ਾਦ ਹੋਣ ਤੇ ਸਰਮਾਏਦਾਰੀ ਦੇ ਤਾਕਤ ਵਿਚ ਆਉਣ ਤੇ ਚੀਨ ਵਿਚ ਕਮਿਊਨਿਸਟ ਪਾਰਟੀ ਦੀ ਰਹਿਨੁਮਾਈ ਵਿਚ ਸੋਸ਼ਲਿਜ਼ਮ ਕਾਇਮ ਹੋਣ ਤੋਂ ਬਾਅਦ ਹਾਲਤ ਨਿਸਚੇ ਹੀ ਬਦਲ ਗਈ ਹੈ।

## ਵੈਰ ਵਿਰੋਧ ਜਰੂਰੀ ਨਹੀਂ

ਪਰ ਇਹ ਜ਼ਰੂਰੀ ਨਹੀਂ ਕਿ ਦੋ ਵੱਖ ਵੱਖ ਜਮਾਤਾਂ ਦੇ ਇਹ ਦੋ ਰਾਜ ਇਕ ਦੂਸਰੇ ਦੇ ਵਿਰੋਧੀ ਬਨਣ ; ਤੇ ਕਿਸੇ ਵੀ ਸੂਰਤ ਵਿਚ ਹਾਲਾਤ ਦੀਆਂ ਅਜਿਹੀਆਂ ਕੋਈ ਮਜਬੂਰੀਆਂ ਨਹੀਂ ਸਨ ਜੋ ਅਜਿਹੀ ਗਲ ਨੂੰ ਜ਼ਰੂਰੀ ਬਣਾ ਦੇਣ। ਹੋ ਸਕਦਾ ਹੈ ਏਥੇ ਜਾਂ ਉਥੇ ਕੋਈ ਛੋਟੇ ਮੋਟੇ ਮਤ ਭੇਦ ਰਹੇ ਹੋਣ। ਪਰ ਇਹ ਹਿੰਦ ਤੇ ਚੀਨ ਹੀ ਸੀ ਜਿਨ੍ਹਾਂ ਨੇ ਸੰਸਾਰ ਨੂੰ ਪੁਰਅਮਨ ਸਹਿਹੋਂਦ ਦੇ ਪੰਜ ਅਸੂਲ ਦਿਤੇ ਸਨ ਤੇ ਜਿਨ੍ਹਾਂ ਦਿਖਾਇਆ ਸੀ ਕਿ ਕਿਸ ਤਰ੍ਹਾਂ ਵਖ ਵਖ ਨਿਜ਼ਾਮਾਂ ਵਾਲੇ ਦੋ ਦੇਸ਼ ਆਪਸ ਵਿਚ ਦੋਸਤੀ ਤੇ ਮਿਲਵਰਤਣ ਵਧਾ ਸਕਦੇ ਹਨ। ਦੋਹਾਂ ਦੇਸ਼ਾਂ ਦੇ ਆਜ਼ਾਦ ਹੋਣ ਤੋਂ ਕਈ ਸਾਲ ਬਾਅਦ ਤਕ ਸੋਸ਼ਲਿਸਟ ਚੀਨ ਤੇ ਸਰਮਾਏਦਾਰ ਹਿੰਦ ਦਾ ਆਪਸ ਵਿਚ ਕੋਈ ਵੈਰ ਨਹੀਂ ਸੀ ਪਿਆ। ਇਸਦੇ ਉਲਟ ਉਹਨਾਂ ੧੯੫੪ ਵਿਚ ਪੰਚ ਸ਼ੀਲ

ਦੇ ਅਜਿਹੇ ਸਮਝੌਤੇ ਉਤੇ ਦਸਤਖਤ ਕੀਤੇ ਜਿਹੜਾ ਸੰਸਾਰ ਵਿਚ ਆਪਣੀ ਕਿਸਮ ਦਾ ਪਹਿਲਾ ਸਮਝੌਤਾ ਸੀ ।

ਇਸ ਲਈ ਕੋਈ ਇਹ ਨਹੀਂ ਆਖ ਸਕਦਾ ਕਿ ਕਿਉਂਕਿ ਹਿੰਦ ਸਰਮਾਏ-ਦਾਰ ਹੈ ਇਸ ਲਈ ਉਸਨੂੰ ਚੀਨ ਨਾਲ ਝਗੜਨਾ ਚਾਹੀਦਾ ਹੈ ਕਿਉਂਕਿ ਉਹ ਸੋਸ਼ਲਿਸਟ ਹੈ। ਵਾਸਤਵ ਵਿਚ ਦੋਹਵੇਂ ਦੇਸ਼ ਨਵੇਂ ਆਜ਼ਾਦ ਹੋਏ ਹੋਣ ਕਰਕੇ ਸਾਂਝੀ ਸਾਮਰਾਜ ਵਿਰੋਧੀ ਪਹੁੰਚ ਰਖਦੇ ਹਨ, ਸਾਂਝੀ ਅਮਨ ਖਾਹਿਸ਼ ਰਖਦੇ ਹਨ ਤੇ ਇਸ ਤਰ੍ਹਾਂ ਜੰਗ ਤੇ ਬਸਤੀ-ਵਾਦੀ ਨਿਜ਼ਾਮ ਦੇ ਨਵੇਂ ਰੂਪ ਦੇ ਖਿਲਾਫ ਸੰਸਾਰ ਦੇ ਸਾਂਝੇ ਅਮਨ ਕੈਂਪ ਵਿਚ ਸ਼ਾਮਲ ਹਨ ।

ਕੋਈ ਇਹ ਪੁਛ ਸਕਦਾ ਹੈ ; ਵੈਰ ਭਾਵ ਦਾ ਅਭਾਵ ਤੇ ਦੋਸਤੀ ਦੀ ਸੰਧੀ ਸ਼ਾਇਦ ਸਰਮਾਏਦਾਰ ਹਿੰਦ ਨਾਲੋਂ ਸੋਸ਼ਲਿਸਟ ਚੀਨ ਦੇ ਵਤੀਰੇ ਕਰਕੇ ਜ਼ਿਆਦਾ ਸੀ ਜਾਂ ਸ਼ਾਇਦ ਭਾਰਤੀ ਸਰਮਾਏਦਾਰੀ ਦੱਭੀ ਪੈਂਤੜੇਬਾਜ਼ੀ ਦੇ ਕੁਝ ਕਾਰਨਾਂ ਕਰਕੇ ਦੋਸਤੀ ਦੀ ਇਹ ਸੰਧੀ ਕਰਨ ਲਈ ਰਾਜ਼ੀ ਹੋ ਗਈ ਸੀ, ਜਾਂ ਸ਼ਾਇਦ ਸੋਸ਼ਲਿਸਟ ਚੀਨ ਨੇ ਹਿੰਦ ਦੇ ਫਾਇਦੇ ਦੀਆਂ ਦਰਿਆ ਦਿਲੀ ਵਾਲੀਆਂ ਰਿਆਇਤਾਂ ਦਿਤੀਆਂ ਸਨ, ਜਿਸ ਨੇ ਲਾਲਚੀ ਹਿੰਦੁਸਤਾਨੀ ਸਰਮਾਏਦਾਰੀ ਨੂੰ ਸੋਸ਼ਲਿਸਟ ਰਾਜ ਦੇ ਨਾਲ ਦੋਸਤੀ ਪਾਉਣ ਲਈ **ਪਰੇਰਿਆ** ?

ਇਹ ਸੁਆਲ ਐਂਵੇ ਵਾਧੂ ਹਨ । **੧੯੫੪** ਦੀ ਸੰਧੀ ਨਾਲ ਹਿੰਦ ਨੇ **ਤਿਬਤ ਵਿਚ ਹਾਸਲ** ਉਹ ਸਾਰੀਆਂ ਉਚੇਚੀਆਂ ਰਿਆਇਤਾਂ ਛੱਡ ਦਿੱਤੀਆਂ ਸਨ ਜਿਹੜੀਆਂ ਉਸਨੂੰ ਬਰਤਾਨੀਆਂ ਕੋਲੋਂ ਵਿਰਸੇ ਵਿਚ ਮਿਲੀਆਂ ਸਨ । ਜਿਹੜੇ ਇਹ ਸਮਝਦੇ ਹਨ ਕਿ ਹਿੰਦ ਆਪਣੇ ਅਖੌਤੀ ਪਿਛੇ ਖਿਚੂ ਪਸਾਰਵਾਦ ਕਰਕੇ "ਮੈਕਮੋਹਨ ਰੇਖਾ ਵਰਗੀਆਂ ਬਰਤਾਨੀਆਂ ਤੋਂ ਵਿਰਸੇ ਵਿਚ ਮਿਲੀਆਂ ਸਾਰੀਆਂ "ਨਾਜਾਇਜ਼ ਮੱਲਾਂ" ਕਾਬੂ ਰੱਖੀ ਰਖਣਾ ਚਾਹੁੰਦਾ ਹੈ, ਉਹਨਾਂ ਨੂੰ ਯਾਦ ਕਰਨਾ ਚਾਹੀਦਾ ਹੈ ਕਿ ਹਿੰਦ ਨੇ ੧੯੫੪ ਦੀ ਸੰਧੀ ਵਿਚ ਤਿਬਤ ਨੂੰ ਚੀਨ ਦਾ ਪਰਦੇਸ਼ ਪਰਵਾਨ ਕਰ ਲਿਆ ਸੀ । ਹਿੰਦ ਨੇ ਬਰਤਾ-ਨੀਆ ਦੇ ਜਾਨਸ਼ੀਨ ਦੇ ਤੌਰ ਤੇ ਅਪਣੇ ਤੋਂ ਬਾਹਰ ਦੇ ਇਲਾਕੇ ਵਿਚ ਹਾਸਲ ਸਾਰੇ ਹੱਕ ਛੱਡ ਦਿਤੇ ਸਨ । ਹਿਦ ਨੇ ਅਪਣੇ ਫੌਜੀ ਦਸਤੇ ਵਾਪਸ ਬੁਲਾ ਲਏ ਸਨ ਤੇ ਭਾਰਤੀ ਡਾਕ ਤੇ ਤਾਰ ਪ੍ਰਬੰਧ ਤੇ ਹੋਰ ਇਮਾਰਤਾਂ ਚੀਨ ਦੇ ਹਵਾਲੇ ਕਰ ਦਿਤੀਆਂ ਸਨ ।

ਬਾਅਦ ਵਿਚ, ਤਿਬਤ ਵਿਚ ਹੋਈ ਦਲਾਈ ਲਾਮੇ ਦੀ ਬਗ਼ਾਵਤ ਪਿਛੋਂ ਹਿੰਦ ਚੀਨ ਮਤ ਭੇਦ ਬਾਹਰ ਆ ਗਏ । ਭਾਵੇਂ ਹਿੰਦ ਸਰਕਾਰ ਨੇ ਦਲਾਈ ਲਾਮੇ ਨੂੰ ਸ਼ਰਨ ਦਿਤੀ ਤੇ ਉਸਦੀਆਂ ਨੁਕਸਾਨਦੇਹ ਰਾਜਸੀ ਸਰਗਰਮੀਆਂ ਵਲੋਂ ਅੱਖਾਂ ਮੀਟਦੀ ਰਹੀ ਤਾਂ ਵੀ ਉਸਨੇ ਹਿੰਦ ਵਿਚ ਪਿਛੇ ਖਿਚੂ ਪਾਰਟੀਆਂ ਦੀ ਤਿਬਤ ਦੇ ਮਸਲੇ ਨੂੰ ਇਤ-ਹਾਦੀ ਸਭਾ ਵਿਚ ਉਠਾਉਣ ਦੀ ਮੰਗ ਮੰਨਣ ਤੋਂ ਇਨਕਾਰ ਕਰ ਦਿੱਤਾ । ਏਥੋਂ ਤਕ ਕਿ ਅਕਤੂਬਰ ੧੯੬੨ ਦੀਆਂ ਘਟਨਾਵਾਂ ਤੇ ਜ਼ਬਰਦਸਤ ਚੀਨੀ ਹਮਲੇ ਤੋਂ ਬਾਅਦ ਅਜ ਵੀ, ਜਿਹੜੇ ਪਿਛੇ ਖਿਚੂ ਤਿਬਤ ਨੂੰ ਆਜ਼ਾਦ ਕਰਾਉਣ ਦੀਆਂ ਗੱਲਾਂ ਕਰਦੇ ਹਨ, ਉਹਨਾਂ ਨੂੰ ਸੁਨਣ ਵਾਲੇ ਬਹੁਤੇ ਲੋਕ ਨਹੀਂ ।

ਇਹ ਇਸ ਕਰਕੇ ਸੰਭਵ ਹੋਇਆ ਕਿ ਭਾਰਤ ਸਰਕਾਰ, ਸਰਮਾਇਦਾਰ ਹੋਣ ਦੇ ਅਤੇ ਕਈ ਪਿਛੇ ਖਿਚੂ ਅਨਸਰ ਰਖਦੀ ਹੋਣ ਦੇ ਬਾਵਜੂਦ ਵੀ ਅਜਿਹੀਆ ਨੀਤੀਆਂ ਉਤੇ ਚਲਦੀ ਰਹੀ ਜੋ ਅਮਰੀਕੀ ਜਾਂ ਬਰਤਾਨਵੀ ਸਾਮਰਾਜ ਜਾਂ ਹਿੰਦ ਵਿਚ ਉਹਨਾਂ ਦੇ ਪਿਠੂਆਂ ਦੀ ਹਦਾਇਤ ਅਨੁਸਾਰ ਨਹੀਂ ਸਨ ਬਣੀਆਂ ।

ਕੀ ਚੀਨ ਦੀ ਲੀਡਰਸ਼ਿਪ ਨੇ ਇਸ ਹਕੀਕਤ ਨੂੰ ਕਬੂਲ ਕੀਤਾ ? ਉਹਨਾਂ ਕਦੇ ਕੀਤਾ ਸੀ ਪਰ ਹੁਣ ਨਹੀਂ ਕਰਦੇ ।

ਪੀਪਲਜ਼ ਡੇਲੀ ਨੇ ਛੇ ਮਈ ੧੯੫੯ ਨੂੰ "ਤਿਬਤ ਵਿਚ ਇਨਕਲਾਬ ਤੇ ਨਹਿਰੂ ਦੀ ਫਿਲਾਸਫੀ" ਸਿਰਲੇਖ ਹੇਠ ਲਿਖੇ ਇਕ ਲੇਖ ਵਿਚ ਕਿਹਾ ਸੀ :

> "ਕੌਮਾਂਤਰੀ ਮਾਮਲਿਆਂ ਵਿਚ ਸ਼੍ਰੀ ਨਹਿਰੂ ਦੀ ਅਗਵਾਈ ਵਿਚ ਹਿੰਦ ਸਰਕਾਰ ਆਮ ਤੌਰ ਤੇ ਭਾਰਤੀ ਲੋਕਾਂ ਦੇ ਇਰਾਦੇ ਨੂੰ ਜ਼ਾਹਰ ਕਰਦੀ ਹੈ ਤੇ ਜੰਗ ਤੇ ਬਸਤੀਵਾਦੀ ਨਿਜ਼ਾਮ ਦੀ ਵਿਰੋਧਤਾ ਕਰਨ ਤੇ ਅਮਨ ਦੀ ਰਾਖੀ ਕਰਨ ਵਿਚ, ਚੀਨ, ਸੋਵੀਅਤ ਯੂਨੀਅਨ ਤੇ ਹੋਰ ਸੋਸ਼ਲਿਸਟ ਦੇਸ਼ਾਂ ਨਾਲ ਦੋਸਤੀ ਦੀ ਬਦੇਸ਼ੀ ਨੀਤੀ ਉਤੇ ਚਲਣ ਵਿਚ ਤੇ ਅਮਰੀਕੀ ਸਾਮਰਾਜ ਦੇ ਫੌਜੀ ਗਠਜੋੜਾਂ ਵਿਚ ਸ਼ਾਮਲ ਨਾ ਹੋਣ ਵਿਚ ਮਹਤਵਪੂਰਣ ਤੇ ਸ਼ਲਾਘਾ ਯੋਗ ਰੋਲ ਅਦਾ ਕਰ ਰਹੀ ਹੈ । ਪਰ ਕੁਝ ਇਤਿਹਾਸਕ ਕਾਰਨਾਂ ਕਰਕੇ ਹਿੰਦੁਸਤਾਨ ਦੀ ਵੱਡੀ ਸਰਮਾਏਦਾਰੀ ਬਰਤਾਨਵੀ ਹਾਕਮਾਂ ਵਲੋਂ ਵਿਰਸੇ ਵਿਚ ਮਿਲੀਆਂ ਕੁਝ ਗਲਾਂ ਨੂੰ ਸੰਭਾਲੀ ਬੈਠੀ ਹੈ ਤੇ ਉਹਨਾਂ ਨੂੰ ਕਾਇਮ ਰਖਣ ਦੀਆਂ ਕੋਸ਼ਸ਼ਾਂ ਕਰ ਰਹੀ ਹੈ ।

(ਤਿੱਬਤ ਡਾਕੂਮੈਂਟਸ, ਸਫਾ ੫੦, ਹਿੰਦ ਕਮਿਊਨਿਸਟ ਪਾਰਟੀ ਪਰਕਾਸ਼ਨ ਨਵੀਂ ਦਿਲੀ ੧੯੫੯)।

ਇਸ ਤਰ੍ਹਾਂ ਵੱਡੀ ਸਰਮਾਏਦਾਰੀ ਦੇ ਬਰਤਾਨਵੀ ਸਾਮਰਾਜਸ਼ਾਹੀ ਨਾਲ ਸੰਪਰਕ ਹੋਣ ਦੇ ਬਾਵਜੂਦ "ਪ੍ਰਧਾਨ ਮੰਤਰੀ ਨਹਿਰੂ ਦੀ ਅਗਵਾਈ ਵਿਚ ਭਾਰਤੀ ਸਰਕਾਰ" ਸਾਮਰਾਜ ਵਿਰੋਧੀ, ਜੰਗ ਵਿਰੋਧੀ, ਅਮਨ ਕੈਂਪ ਵਿਚ ਤੇ ਚੀਨ ਤੇ ਸੋਸ਼ਲਿਸਟ ਦੇਸ਼ਾਂ ਵੱਲ ਦੋਸਤਾਨਾਂ ਰਵਈਆ ਰਖਦੀ ਸੀ।

ਇਹ ਲਫਜ਼ ੬ ਮਈ ੧੯੫੯ ਨੂੰ ਪੀਪਲਜ਼ ਡੇਲੀ, ਅਰਥਾਤ ਚੀਨ ਦੀ ਕਮਿਊਨਿਸਟ ਪਾਰਟੀ ਦੀ ਲੀਡਰਸ਼ਿਪ ਦੇ ਸਨ।

੨੭ ਅਕਤੂਬਰ ੧੯੬੨ ਨੂੰ "ਚੀਨ-ਹਿੰਦ ਸਰਹਦੀ ਸੁਆਲ ਦੀ ਰੋਸ਼ਨੀ ਵਿਚ ਨਹਿਰੂ ਦੀ ਫਿਲਾਸਫੀ ਬਾਰੇ ਕੁਝ ਹੋਰ" ਸਿਰ ਲੇਖ ਹੇਠ ਲਿਖੇ ਇਕ ਹੋਰ ਲੇਖ ਵਿਚ ਉਹਨਾਂ ਵਖਰੀ ਪੁਜ਼ੀਸ਼ਨ ਅਖਤਿਆਰ ਕੀਤੀ। ਇਸ ਲੇਖ ਵਿਚ ਕਮਿਊਨਿਸਟ ਪਾਰਟੀ ਦੀ ਉਹੀ ਲੀਡਰਸ਼ਿਪ ਲਿਖਦੀ ਹੈ:—

> "ਹਿੰਦ ਦੇ ਆਜ਼ਾਦ ਹੋ ਜਾਣ ਦੇ ਐਲਾਨ ਤੋਂ ਬਾਅਦ ਨਹਿਰੂ ਦੀ ਅਗਵਾਈ ਵਿਚ ਹਿੰਦ ਦੇ ਹਾਕਮ ਤਬਕੇ ਨੇ ਬਰਤਾਨਵੀ ਹਾਕਮਾਂ ਦੀਆਂ ਵਿਰਸੇ ਵਿਚ ਛੱਡੀਆਂ ਹੋਈਆਂ ਗਲਾਂ ਸੰਭਾਲ ਲਈਆਂ ਤੇ ਇਸਤਰ੍ਹਾਂ ਉਹਨਾਂ ਨੂੰ ਕਾਇਮ ਰਖਣ ਦੀ ਪੂਰੀ ਕੋਸ਼ਸ਼ ਕੀਤੀ, ਉਹ ਆਪਣੀ ਤੰਗ ਨਜ਼ਰ ਕੌਮਪ੍ਰਸਤਾਨਾ ਤੇ ਪਸਾਰਵਾਦੀ ਨੀਤੀ ਨੂੰ ਲਾਗੂ ਕਰਨ ਵਿਚ ਜ਼ਿਆਦਾ ਬੇਸ਼ਰਮ ਹੋ ਗਏ ਹਨ।"

ਦੋਹਾਂ ਬਿਆਨਾਂ ਦਾ ਮੁਕਾਬਲਾ ਜ਼ਾਹਰ ਕਰ ਦਿੰਦਾ ਹੈ ਕਿ ਚੀਨ ਦੀ ਲੀਡਰਸ਼ਿਪ ਹਿੰਦ ਦੀ ਹਾਲਤ ਨੂੰ ਸਮਝਣ ਬਾਰੇ ਕਿਹੋ ਜਿਹੇ ਘਚੋਲੇ ਵਿਚ ਪਈ ਹੋਈ ਹੈ। ਦੋਹਵੇਂ ਜਾਇਜ਼ੇ ਏਨੇ ਭੱਦੇ ਢੰਗ ਨਾਲ ਸਪਸ਼ਟ ਤੌਰ ਤੇ ਇਕ ਦੂਸਰੇ ਨੂੰ ਰੱਦਦੇ ਹਨ।

ਉਹ ਇਹ ਮਹਿਸੂਸ ਕਰਦੇ ਨਹੀਂ ਜਾਪਦੇ ਕਿ ਜੇ ਨਹਿਰੂ ਦੀ ਰਹਿਨੁਮਾਈ ਵਿਚ ਭਾਰਤੀ ਹੁਕਮਰਾਨ ਹਲਕੇ ਪਸਾਰਵਾਦੀ ਰੁਚੀਆਂ ਰਖਦੇ ਅਤੇ ਸਾਮਰਾਜੀ ਵਸੀਅਤਾਂ ਤੇ ਅਦੇਸ਼ਾਂ ਤੋਂ ਹੀ ਸੇਧ ਲੈਂਦੇ ਹੁੰਦੇ ਤਾਂ ਉਹ ਤਿੱਬਤ ਦੇ ਅਡੇ ਨਾ ਛਡਦੇ ਆਪਣੀਆਂ ਅਗੇ ਫੌਜਾਂ ਵਾਪਸ ਨਾ ਬੁਲਾਉਂਦੇ ਤੇ ੧੯੫੪ ਵਿਚ

ਦੋਸਤੀ ਦੀ ਸੰਧੀ ਉਤੇ ਦਸਤਖਤ ਨਾ ਕਰਦੇ, ਉਹਨਾਂ ਨੇ ੧੯੫੪ ਵਿਚ ਤਿੱਬਤ ਦੀ ਪਠਾਰ ਅਤੇ ਉਚਾਈਆਂ ਇਸ ਲਈ ਨਹੀਂ ਛਡੀਆਂ ਹੋ ਸਕਦੀਆਂ ਕਿ ਮਗਰੋਂ ੧੯੫੯ ਵਿਚ ਉਹਨਾਂ ਤੇ ਮੁੜ ਚੜ੍ਹਨਾ ਸ਼ੁਰੂ ਕਰਨ ਅਤੇ ਇਸ ਤਰ੍ਹਾਂ ਇਵਜ਼ਾਨੇ ਵਿਚ ਗੈਰ-ਮੁਆਫਕ ਧਰਤੀ ਅਤੇ ਹਾਲਾਤ ਵਿਚ ਇਕ ਜੰਗ ਨੂੰ ਸੱਦਾ ਦੇਣ।

ਹਿੰਦੁਸਤਾਨ ਦੀ ਵੱਡੀ ਸਰਮਾਏਦਾਰੀ, ਇਸਦੇ ਆਗੂ ਸ੍ਰੀ ਨਹਿਰੂ ਤੇ ਉਸਦੇ ਸਾਮਰਾਜੀ ਸਲਾਹਕਾਰਾਂ ਨੂੰ 'ਪੀਪਲਜ਼ ਡੇਲੀ'' ਦੇ ਆਪਣੇ ਵਿਸ਼ਲੇਸ਼ਣ ਦੀ ਰੌਸ਼ਨੀ ਵਿਚ ਇੰਨੀ ਕੁ ਸਾਧਾਰਨ ਅਕਲ ਅਤੇ ਸ਼ਲਾਘਾ ਜ਼ਰੂਰੀ ਦਿਤੀ ਜਾਣੀ ਚਾਹੀਦੀ ਸੀ... ਜਾਪਦਾ ਹੈ ਕਿ ਨਹਿਰੂ ਸਾਮਰਾਜ ਵਿਰੋਧੀ ਅਤੇ ਚੀਨ ਦਾ ਮਿੱਤਰ ਸੀ ਜਦੋਂ ਚੀਨ ਨੇ ਉਸਦੀ ਫਿਲਾਸਫੀ ਤੇ ਮਈ ੧੯੫੯ ਵਿਚ ਚਾਨਣ ਪਾਇਆ, ਪਰ ਕੁਝ ਹੋਰ ਚਾਨਣ ਪਾਉਣ ਤੇ ਅਤੇ ਅਕਤੂਬਰ ੧੯੬੨ ਵਿਚ ਕੁਝ ਹੋਰ ਘੋਖ'' ਕਰਨ ਤੇ ਉਹ ਪਹਿਲੇ ਨਾਲੋਂ ਬਿਲਕੁਲ ਉਲਟ ਦਿਸਿਆ।

## ਕੀ ਬੁਨਿਆਦੀ ਨੀਤੀ ਬਦਲ ਗਈ ਹੈ ?

ਸੁਆਲ ਇਹ ਹੈ, ਕੀ ਹਿੰਦ ਦੀ ਅਮਨ, ਨਿਰਪਖਤਾ ਤੇ ਬਸਤੀਵਾਦੀ ਨਿਜ਼ਾਮ-ਵਿਰੋਧੀ ਨੀਤੀ ਵਿਚ ਸਚਮੁਚ ਕੋਈ ਬੁਨਿਆਦੀ ਤਬਦੀਲੀ ਆ ਗਈ ਹੈ ਜਾਂ ਚੀਨੀ ਲੀਡਰਸ਼ਿਪ ਦੀ ਰੌਸ਼ਨੀ ਤੇ ਦ੍ਰਿਸ਼ਟੀ ਹੀ ਬਦਲ ਗਈ ?

ਇਹ ਸੁਆਲ ਬੜਾ ਸੰਜੀਦਾ ਹੈ। ਇਸਨੇ ਸਾਨੂੰ ਬਹੁਤ ਦੇਰ ਤਕ ਘਚੋਲੇ ਵਿਚ ਪਾਈ ਰਖਿਆ ਹੈ। ਕੋਈ ਚੀਨ ਵਰਗੀ ਪਾਰਟੀ ਦੇ ਸਿਟਿਆਂ ਤੇ ਨਤੀਜਿਆਂ ਬਾਰੇ ਸ਼ੰਕਾ ਕਿਵੇਂ ਕਰ ਸਕਦਾ ਹੈ ਜਿਹੜੀ ਮਾਰਕਸਵਾਦ ਲੈਨਨ ਵਾਦ ਵਿਚ ਇਤਹਾਸ ਦੇ ਮੰਤਕ ਵਿਚ ਏਨੀ ਨਿਪੁੰਨ ਹੈ ਤੇ ਜਿਸਨੇ ਚੀਨੀ ਇਨਕਲਾਬ ਦੇ ਮਸਲਿਆਂ ਨੂੰ ਏਨੀ ਸਫਲਤਾ ਨਾਲ ਹੱਲ ਕਰ ਲਿਆ ਹੈ ? ਇਸ ਤੋਂ ਇਲਾਵਾ ਹਿੰਦ ਦੀ ਹਾਲਤ ਬਾਰੇ ਪੇਸ਼ ਕੀਤੇ ਕੁਝ ਵਾਕਿਆਤ ਜਿਨ੍ਹਾਂ ਤੇ ਉਹਨਾਂ ਨੇ ਆਪਣੇ ਸਿੱਟੇ ਅਧਾਰਤ ਕੀਤੇ ਸੱਚੇ ਸਨ।

ਇਹ ਇਕ ਸਚਿਆਈ ਹੈ ਕਿ ਹਿੰਦ ਦੇ ਆਜ਼ਾਦੀ ਹਾਸਲ ਕਰਨ ਤੋਂ ਬਾਅਦ ਸਾਮਰਾਜੀ ਸਰਮਾਏ ਦੀ ਰਹਿੰਦ ਖੂੰਹਦ ਅਜੇ ਬਾਕੀ ਹੈ। ਆਜ਼ਾਦੀ ਤੋਂ ੧੦ ਸਾਲ ਬਾਅਦ ਬਰਤਾਨਵੀ ਸਰਮਾਏ ਨੇ ਆਪਣਾ ਆਕਾਰ ਦੁਗਣਾ ਕਰ ਲਿਆ ਤੇ

ਅਮ੍ਰੀਕੀ ਸਰਮਾਇਆ ਤੇਜ਼ੀ ਨਾਲ ਹਿੰਦ ਦੇ ਅਰਥ ਚਾਰੇ ਵਿਚ ਦਾਖਲ ਹੋ ਰਿਹਾ ਹੈ। ਭੂਮੀ ਦਾ ਮਸਲਾ ਹਲ ਨਹੀਂ ਕੀਤਾ ਗਿਆ ਤੇ ਕਿਰਸਾਨੀ ਅਸੰਤੁਸ਼ਟ ਹੈ। ਸਨਅਤੀ ਤੇ ਜ਼ਰਾਇਤੀ ਪੈਦਾਵਾਰ ਸੰਕਟ ਵਿਚ ਹੈ ਤੇ ਓਸੇ ਰਫਤਾਰ ਨਾਲ ਨਹੀਂ ਵਧ ਰਹੀ, ਜਿੰਨੇ ਦੀ ਆਸ ਸੀ। ਧਨ ਕੁਝ ਹਥਾ ਵਿਚ ਇਕੱਠਾ ਹੋ ਗਿਆ ਹੈ। ਅਖੌਤੀ ਪੰਜ ਸਾਲਾ ਪਲੈਨ ਸਰਮਾਏਦਾਰੀ ਨਿਜ਼ਾਮ ਦੇ ਖਾਸੇ ਵਿਚੋਂ ਪੈਦਾ ਹੋਣ ਵਾਲੀਆਂ ਮੁਸ਼ਕਲਾਂ ਵਿਚ ਫਸਦੇ ਜਾਂਦੇ ਹਨ ਤੇ ਦਿਨੋ ਦਿਨ ਜ਼ਿਆਦਾ ਬਦੇਸ਼ੀ ਇਮਦਾਦ ਖਾਸ ਤੌਰ ਤ ਅਮ੍ਰੀਕੀ ਇਮਦਾਦ ਉਤੇ ਨਿਰਭਰ ਹੁੰਦੇ ਜਾਂਦੇ ਹਨ। ਹੜਤਾਲਾ ਆਦਿ ਦੀ ਸ਼ਕਲ ਵਿਚ ਜ਼ਾਹਰ ਹੋਣ ਵਾਲੀ ਲੋਕਾਂ ਦੀ ਬੇਚੈਨੀ ਨੂੰ ਸਰਕਾਰ ਤਸ਼ਦਦ ਨਾਲ ਦਬਾ ਦਿੰਦੀ ਹੈ। ਪਿਛ ਖਿਚੂ ਪਾਰਟੀਆਂ ਤੇ ਗਰੁਪ ਜਿਹੜੇ ਮਜ਼-ਬੂਤ ਹੋ ਗਏ ਹਨ ਤੇ ਸਾਮਰਾਜੀਆ ਨਾਲ ਮਿਲੇ ਹੋਏ ਹਨ, ਦੇਸ਼ ਨੂੰ ਨਿਰਪਖਤਾ ਦੀ ਨੀਤੀ ਛੁਡਾ ਕੇ ਅਮ੍ਰੀਕਾ ਦੇ ਜੰਗੀ ਕੈਂਪ ਵਿਚ ਲਿਜਾਣਾ ਚਾਹੁੰਦੇ ਹਨ।

ਇਹਨਾਂ ਨੂੰ ਵਖਰੇ ਤੌਰ ਤੇ ਲਿਆਂ, ਕੀ ਇਹ ਮੂਲ ਤੱਤ ਸਮੁਚ ਤੌਰ ਤੇ ਗਲਤ ਹਨ? ਇਹ ਗਲਤ ਨਹੀਂ। ਇਸ ਤਰ੍ਹਾਂ ਚੀਨ ਦੀ ਲੀਡਰਸ਼ਿਪ ਨੇ ਇਕ ਥਾ ਜਿਹੜੇ ਨਤੀਜੇ ਕਢ ਹਨ ਉਹ ਇਸ ਤਰ੍ਹਾਂ ਹਨ,

"ਇਹ ਤਥ ਸਾਬਤ ਕਰਦੇ ਹਨ ਕਿ ਹਿੰਦ ਆਰਥਕ ਤੌਰ ਤੇ ਸਾਮਰਾਜ-ਸ਼ਾਹੀ ਦੀ ਅਧੀਨਗੀ ਤੋਂ ਆਜ਼ਾਦ ਨਹੀਂ ਹੋ ਸਕਿਆ। ਬੀਤੇ ਸਮੇਂ ਨਾਲੋਂ ਫਰਕ ਸਿਰਫ ਏਨਾ ਹੈ ਕਿ ਅਮ੍ਰੀਕੀ ਸਾਮਰਾਜ ਹਿੰਦ ਵਿਚ ਹੌਲੀ ਹੌਲੀ ਬਰਤਾਨੀਆ ਦੀ ਅਜਾਰੇਦਾਰ ਪੁਜ਼ੀਸ਼ਨ ਦਾ ਥਾ ਲਈ ਜਾ ਰਿਹਾ ਹੈ।"

ਤੇ ਅਗੇ ਚਲਕੇ :

"ਮੁਕਦੀ ਗਲ ਇਹ, ਆਪਣੀਆਂ ਲੋੜਾਂ ਤੇ ਸਾਮਰਾਜ ਦੀਆਂ ਮੰਗਾਂ ਪੂਰੀਆਂ ਕਰਨ ਦੀ ਕੋਸ਼ਸ਼ ਵਿਚ, ਨਹਿਰੂ ਦੀ ਅਗਵਾਈ ਹੇਠ ਭਾਰਤੀ ਹੁਕਮਰਾਨ ਤਬਕੇ ਕੌਮਾਂਤ੍ਰੀ ਚੀਨ-ਵਿਰੋਧੀ ਮੁਹਿੰਮ ਵਿਚ ਮੂਹਰੇ ਬਣਕੇ ਰਹਿ ਗਏ ਹਨ। **ਹਿੰਦ-ਚੀਨ ਸਰਹਦੀ ਝਗੜੇ ਦੇ ਪਿਛੋਕੜ ਦੀ ਅਸਲ ਜੜ੍ਹ ਇਹ ਹੈ।**"

ਜੇ ਤੱਥ ਇਹੀ ਹਨ, ਕਿਹੜਾ ਮਾਰਕਸਵਾਦੀ ਲੈਨਨਵਾਦੀ ਇਹਨਾਂ ਸਿਟਿਆਂ ਨਾਲ ਮਤਭੇਦ ਜ਼ਾਹਰ ਕਰੇਗਾ?

ਹਿੰਦ ਕਮਿਊਨਿਸਟ ਪਾਰਟੀ ਨਾ ਸਿਰਫ ਇਹਨਾਂ ਸਿਟਿਆਂ ਨਾਲ ਮਤ ਭੇਦ ਰਖਦੀ ਹੈ, ਉਸਨੂੰ ਤੱਥਾਂ ਬਾਰੇ ਬਿਆਨ ਨਾਲ ਵੀ ਡੂੰਘੇ ਮਤ ਭੇਦ ਹਨ।

ਹਰ ਤਥ ਆਪਣੇ ਆਪ ਵਿਚ ਠੀਕ ਹੈ ਪਰ ਇਹ ਅਧੂਰਾ ਹੈ ਇਸ ਲਈ ਇਹ ਸਮੁਚੀ ਹਾਲਤ ਦੀ ਗਲਤ ਤਸਵੀਰ ਪੇਸ ਕਰਦਾ ਹੈ। ਤੱਥਾਂ ਨੂੰ ਅਧੂਰੀ ਸ਼ਕਲ ਵਿਚ ਪੇਸ਼ ਕਰਨਾ, ਕਿਸੇ ਹਾਲਤ ਦੇ ਇਕ ਪੱਖ ਨੂੰ ਲੈ ਬੈਠਣਾ, ਯਕੀਨਨ ਮਾਰਕਸਵਾਦੀ–ਲੈਨਨਵਾਦੀ ਢੰਗ ਨਹੀਂ। ਕੀ ਇਹ ਗੱਲ ਸਾਨੂੰ ਤਜਰਬੇਕਾਰ ਚੀਨੀ ਲੀਡਰਸ਼ਿਪ ਬਾਰੇ ਵੀ ਆਖਣੀ ਪਏਗੀ ਜਿਹੜੀ ਸਾਨੂੰ ਇਸ ਸਬੰਧ ਵਿਚ ਬਹੁਤ ਕੁਝ ਸਿਖਾ ਸਕਦੀ ਹੈ ਕਿ ਵਿਰੋਧਤਾਈਆਂ ਨੂੰ ਉਹਨਾਂ ਦੇ ਸਾਰੇ ਪੱਖਾਂ ਤੋਂ ਕਿਵੇਂ ਘੋਖਿਆ ਜਾਣਾ ਚਾਹੀਦਾ ਹੈ।

ਕੀ ਬਦੇਸ਼ੀ ਸਰਮਾਇਆ ਦੁਗਣਾ ਹੋਇਆ ਹੈ ਤੇ ਕੀ ਅਮ੍ਰੀਕੀ ਸਰਮਾਇਆ ਵਧਿਆ ਹੈ? ਇਹ ਗੱਲ ਠੀਕ ਹੈ। ਪਰ ਹਿੰਦ ਦੇ ਅਰਥਚਾਰੇ ਵਿਚ ਕਈ ਹੋਰ ਗਲਾਂ ਵੀ ਵਾਪਰੀਆਂ ਹਨ। ਇਹ ਗਲਾਂ ਹਨ :

**(ੳ)** ਅੰਗਰੇਜ਼–ਅਮ੍ਰੀਕੀ ਜਾਂ ਸਾਮਰਾਜੀ ਸਰਮਾਏ ਦੇ ਨਾਲ ਨਾਲ ਹਿੰਦ ਨੇ ਸੋਸ਼ਲਿਸਟ ਦੇਸ਼ਾਂ ਤੋਂ ਕਰਜ਼ੇ ਤੇ ਸਹਾਇਤਾ ਵੀ ਹਾਸਲ ਕੀਤੀ ਹੈ। ਸੋਸ਼ਲਿਸਟ ਦੇਸ਼ਾਂ ਦੀ ਸਹਾਇਤਾ ਹਿੰਦ ਵਿਚ ਅਜਿਹੀਆਂ ਬੁਨਿਆਦੀ ਤੇ ਮਹਤਵ ਪੂਰਣ ਸਨਅਤਾਂ ਦੀ ਉਸਾਰੀ ਵਿਚ ਸਹਾਈ ਹੋਈ ਹੈ, ਜਿਨ੍ਹਾਂ ਨਾਲ ਸਾਮਰਾਜੀ ਇਮਦਾਦ ਉਤੇ ਹਿੰਦ ਦੀ ਆਰਥਕ ਨਿਰਭਰਤਾ **ਘਟੀ ਹੈ**। ਹਿੰਦ ਦੀ ਆਜ਼ਾਦੀ ਮਜ਼ਬੂਤ ਹੋਈ ਹੈ, ਭਾਵੇਂ ਇਸਦਾ ਮਤਲਬ ਇਹ ਨਹੀਂ ਕਿ ਅੰਗਰੇਜ਼ ਅਮ੍ਰੀਕੀ ਸਰਮਾਏ ਦੀ ਮੌਜੂਦਗੀ ਸਾਡੀ ਆਜ਼ਾਦੀ ਲਈ ਖਤਰਾ ਨਹੀਂ।

**(ਅ)** ਸੋਸ਼ਲਿਸਟ ਦੇਸਾਂ ਤੋਂ ਆਏ ਸਰਮਾਏ ਨਾਲ ਮਿਲਾਕੇ ਲਿਆਂ ਭਾਰਤੀ ਸਰਮਾਏ ਦੀ ਸ਼ਕਤੀ ਤੇ ਆਕਾਰ ਉਸ ਤਰ੍ਹਾਂ ਅਮ੍ਰੀਕੀ ਸਰਮਾਏ ਨਾਲੋਂ ਵਧ ਗਿਆ ਹੈ। ਨਵੇਂ ਆਜ਼ਾਦ ਹੋਏ ਨਿਰਪਖ ਦੇਸ਼ਾਂ ਵਿਚ ਇਹ ਗੱਲ ਡੂੰਘੀ ਮਹੱਤਤਾ ਰਖਦੀ ਹੈ।

**(ੲ)** ਸਰਮਾਏ ਦੇ ਨਿਜੀ ਖੇਤਰ ਦੇ ਨਾਲ ਨਾਲ ਹਿੰਦ ਵਿਚ ਸਰਮਾਏ ਦਾ ਸਰਕਾਰੀ ਖੇਤਰ ਵੀ ਵਧਿਆ ਹੈ। ਇਹ ਖੇਤਰ ਆਪਣੇ ਖਾਸੇ ਦੇ ਪੱਖ ਤੋਂ ਸਰਕਾਰੀ

ਸਰਮਾਇਆਦਾਰੀ ਹੈ। ਪਰ ਇਕ ਪਿਛੇ ਖਿਚੂ ਅਰਥਚਾਰੇ ਵਿਚ ਇਹ ਜਮਹੂਰੀ ਦਬਾਅ ਹੇਠ ਅਗਾਂਹ ਵਧੂ ਰੋਲ ਵੀ ਅਦਾ ਕਰ ਸਕਦਾ ਹੈ।

ਭਾਰਤੀ ਅਰਥਚਾਰੇ ਵਿਚ ਹੋਏ ਸਨਅਤੀ ਵਾਧੇ ਦੇ ਇਹ ਤਿੰਨ ਬੁਨਿਆਦੀ ਤਥ ਚੀਨ ਦੀ ਤਸਵੀਰ ਵਿਚੋਂ ਗ਼ਾਇਬ ਹਨ। ਉਹ ਸਰਕਾਰੀ ਖੇਤਰ ਦਾ ਜ਼ਿਕਰ ਕਰਦੇ ਹਨ ਪਰ ਉਹ ਇਸ ਨੂੰ ਨਿਰੋਲ ਅਜਿਹੀ ਨੌਕਰਸ਼ਾਹੀ ਸਰਮਾਇਆਦਾਰੀ ਸਮਝਦੇ ਹਨ, ਜਿਸ ਨਾਲ ਅਜਾਰੇਦਾਰ ਗਰੁਪਾਂ ਦੀ ਸੇਵਾ ਹੁੰਦੀ ਹੈ। ਹਿੰਦ ਦੀ ਸਨਅਤ ਦੀ ਨਵੀਂ ਟੈਕਨੀਕਲ ਬੁਨਿਆਦ, ਜਿਸਨੂੰ ਸਾਮਰਾਜੀ ਏਨਾ ਨਾਪਸੰਦ ਕਰਦੇ ਹਨ, ਤੇ ਨਵੀਂ ਮਜ਼ਦੂਰ ਜਮਾਤ ਤੇ ਦਾਨਸ਼ਵਰ, ਜਿਸ ਤੋਂ ਪਿਛਾਖੜ ਭੈਭੀਤ ਹੈ, ਚੀਨ ਦੀ ਤਸਵੀਰ ਵਿਚ ਕਿਧਰੇ ਨਹੀਂ ਮਿਲਦੇ।

ਇਹ ਠੀਕ ਹੈ ਕਿ ਜ਼ਮੀਨ ਦਾ ਮਸਲਾ ਹੱਲ ਨਹੀਂ ਹੋਇਆ ਤੇ ਕਿਸਾਨ ਬੇਚੈਨ ਹੈ। ਪਰ ਜਾਗੀਰਦਾਰੀ ਵੀ ਓਵੇਂ ਜਿਵੇਂ ਕਾਇਮ ਨਹੀਂ। ਇਸ ਨੂੰ ਭਾਵੇਂ ਬਿਲਕੁਲ ਖਤਮ ਨਹੀਂ ਕੀਤਾ ਪਰ ਬਹੁਤ ਹਦ ਤਕ ਮਹਿਦੂਦ ਕਰ ਦਿਤਾ ਗਿਆ ਹੈ। ਭੂਮੀ ਸੁਧਾਰਾਂ ਤੇ ਜ਼ਿਆਦਾ ਜ਼ੋਰ ਦੇਣਾ ਯਕੀਨਨ ਜ਼ਰੂਰੀ ਹੈ ਤੇ ਸੰਭਵ ਹੈ।

ਸਜੇ ਪਿਛਾਖੜ ਦੇ ਵਧਣ ਤੇ ਜ਼ੋਰ ਫੜਨ ਦੇ ਬਾਵਜੂਦ ਦੌਲਤ ਦੇ ਕੁਝ ਹੱਥਾਂ ਵਿਚ ਇਕਠੇ ਹੋਣ ਤੋਂ ਰੋਕਣ ਤੇ ਲੋਕਾਂ ਦੇ ਹੱਕਾਂ ਤੇ ਆਜ਼ਾਦੀਆਂ ਦੀ ਰਾਖੀ ਕਰਨ ਦੀ ਜਦੋ ਜਹਿਦ ਤਾਕਤਵਰ ਹੋਈ ਹੈ। ੧੯੫੭ ਵਿਚ ਕੇਰਲਾ ਵਿਚ ਕਮਿਊਨਿਸਟ ਸਰਕਾਰ ਦੀ ਕਾਇਮੀ ਇਸ ਗੱਲ ਦਾ ਸੰਕੇਤ ਸੀ।

ਸਰਕਾਰ ਹੜਤਾਲੀ ਜਦੋ ਜਹਿਦਾਂ ਨੂੰ ਨਿਸਚੇ ਹੀ ਦਬਾਉਂਦੀ ਹੈ ਪਰ ਮਜ਼ਦੂਰ ਵੀ ਜਿੱਤਾਂ ਹਾਸਲ ਕਰਦੇ ਹਨ ਤੇ ਆਪਣੀਆਂ ਮਗਾਂ ਪਰਾਪਤ ਕਰਦੇ ਹਨ। ਹੰਗਾਮੀ ਹਾਲਤ ਤੇ ਡੀਫੈਂਸ ਆਫ ਇੰਡੀਆ ਦੇ ਨਿਯਮਾਂ ਦੇ ਦੌਰ ਦੌਰੇ ਦੇ ਬਾਵਜੂਦ ਉਜਰਤੀ ਬੋਰਡਾਂ ਨੇ ਉਜਰਤਾਂ ਵਿਚ ਵਾਧੇ ਦੇ ਐਲਾਨ ਕੀਤੇ ਹਨ ਤੇ ਅੜੀਖੋਰ ਮਾਲਕਾਂ ਨੂੰ ਮੰਗਾਂ ਤੇ ਹੜਤਾਲਾਂ ਦਾ ਸਾਹਮਣਾ ਕਰਨਾ ਪਿਆ ਹੈ।

"ਵੱਡੀ ਸਰਮਾਏਦਾਰੀ ਤੇ ਜਾਗੀਰਦਾਰੀ ਦੀ ਡਿਕਟੇਟਰਸ਼ਿਪ" ਨੇ ਆਪਣਾ ਪਾਰਲੀਮੈਂਟਰੀ ਰੂਪ ਤੇ ਬਾਲਗ ਜਨਮਤ ਦੇ ਆਧਾਰ ਉਤੇ ਚੋਣਾਂ ਵਾਲਾ ਸਰਮਾਏਦਾਰ ਜਮਹੂਰੀ ਤੱਤ ਨਹੀਂ ਛਡਿਆ। ਇਹ ਤੱਥ ਵੀ ਚੀਨ ਦੀ ਤਸਵੀਰ ਵਿਚੋਂ ਗ਼ਾਇਬ ਹਨ।

ਇਸ ਤੋਂ ਇਲਾਵਾ, ਹੋਰ ਜਮਹੂਰੀ ਤਾਕਤਾਂ ਦੇ ਨਾਲ ਨਾਲ ਹਿੰਦ ਕਮਿਊਨਿਸਟ ਪਾਰਟੀ ਵੀ ਮੌਜੂਦ ਹੈ ਤੇ ਕੰਮ ਕਰ ਰਹੀ ਹੈ ਤੇ ਹੁਕਮਰਾਨ ਕਾਂਗਰਸ ਪਾਰਟੀ ਦੀ ਮੁਖ ਵਿਰੋਧੀ ਪਾਰਟੀ ਹੈ।

ਸਰਕਾਰ ਦੀ ਬਦੇਸ਼ੀ ਨੀਤੀ ਬੁਨਿਆਦੀ ਤੌਰ ਤੇ ਅਮਨ, ਨਿਰਪਖਤਾ ਤੇ ਬਸਤੀ-ਵਾਦੀ ਨਿਜ਼ਾਮ ਵਿਰੋਧੀ ਹੈ। ਇਸ ਦੇ ਨਾਲ ਨਾਲ ਇਹ ਸੱਚ ਹੈ ਕਿ ਪਿਛੇ ਖਿਚੂ ਦਬਾਅ ਹੇਠ ਇਹ ਡੋਲ ਜਾਂਦੀ ਹੈ ਤੇ ਦੋਚਿੱਤੀ ਵਿਚ ਪੈ ਜਾਂਦੀ ਹੈ।

੭ ਦਸੰਬਰ ੧੯੬੧ ਨੂੰ ਚੀਨ ਦੀ ਲੀਡਰਸ਼ਿਪ ਨੇ ਲਿਖਿਆ ਸੀ ਕਿ "ਭਾਰਤੀ ਹਾਕਮ ਜੁੰਡਲੀ ਦੀ ਬਦੇਸ਼ੀ ਨੀਤੀ ਨੇ ਪਿਛੇ ਦੇ ਕੁਝ ਸਾਲਾਂ ਵਿਚ ਵਾਸ਼ਿੰਗਟਨ ਤੋਂ ਦਿਨੋ ਦਿਨ ਖੁਲ੍ਹੀ ਸ਼ਲਾਘਾ ਤੇ ਹਲਾਸ਼ੇਰੀ ਹਾਸਲ ਕੀਤੀ ਹੈ।" ਉਹਨਾਂ ਦਿਨਾਂ ਵਿਚ ਹੀ ੧੮ ਦਸੰਬਰ ਨੂੰ ਭਾਰਤੀ ਫੌਜ ਗੋਆ ਵਿਚ ਦਾਖਲ ਹੋ ਗਈ ਤੇ ਇਸ ਨੂੰ ੪੦੦ ਸਾਲ ਦੇ ਪੁਰਤਗੇਜ਼ੀ ਰਾਜ ਤੋਂ ਆਜ਼ਾਦ ਕਰਾ ਲਿਆ। ਵਾਸ਼ਿੰਗਟਨ ਤੇ ਲੰਦਨ ਨਹਿਰੂ ਨਾਲ ਬਹੁਤ ਜ਼ਿਆਦਾ ਨਾਰਾਜ਼ ਹੋ ਗਏ ਤੇ ਇਤਹਾਦੀ ਸਭਾ ਤੋਂ ਦਖਲ ਦੁਆਉਣ ਦੀਆਂ ਕੋਸ਼ਸ਼ਾਂ ਕਰਨ ਲਗੇ ਪਰ ਸੋਵੀਅਤ ਯੂਨੀਅਨ ਦੇ ਵੀਟੋ ਨੇ ਉਹਨਾਂ ਦੀਆਂ ਇਹ ਕੋਸ਼ਸ਼ਾਂ ਸਫਲ ਨਾ ਹੋਣ ਦਿਤੀਆਂ। ਚੀਨ ਦੀ ਤਸਵੀਰ ਵਿਚ ਇਸ ਗਲ ਬਾਰੇ ਇਕ ਲਫਜ਼ ਤੱਕ ਨਹੀਂ।

## ਮਹੱਤਵ ਪੂਰਣ ਅੰਸ਼ ਗਾਇਬ ਹਨ

ਭਾਰਤੀ ਹਾਲਤ ਬਾਰੇ ਤੱਥਾਂ ਦੀ ਤਸਵੀਰ ਮੋਟੇ ਤੌਰ ਤੇ ਇਹ ਹੋਣੀ ਚਾਹੀਦੀ ਹੈ। ਪਰ ਕੋਈ ਚੀਨ ਦੀਆਂ ਲਿਖਤਾਂ ਪੜ੍ਹੇ ਤਾਂ ਉਸਨੂੰ ਇਹ ਕਿਤੇ ਨਹੀਂ ਮਿਲਣਗੇ। ਤੇ ਇਨ੍ਹਾਂ ਨੂੰ ਨਾ ਦੇਖ ਕੇ ਤੇ ਕਈਆਂ ਨੂੰ ਜਾਣ ਬੁਝ ਕੇ ਨਜ਼ਰ ਅੰਦਾਜ਼ ਕਰਕੇ, ਤੇ ਸਿਰਫ਼ ਉਹਨਾਂ ਨੂੰ ਹੀ ਧਿਆਨ ਵਿਚ ਰਖਕੇ, ਜਿਨ੍ਹਾਂ ਨੂੰ ਕਿ ਉਹ ਦੇਖਣਾ ਚਾਹੁੰਦੇ ਹਨ, ਚੀਨ ਦੇ ਲੀਡਰ ਹਿੰਦ-ਚੀਨ ਸਰਹਦੀ ਝਗੜੇ ਦੀ ਅਸਲ ਜੜ੍ਹ ਬਾਰੇ ਮਹਿਜ਼ ਉਤੇ ਬਿਆਨ ਕੀਤੇ ਨਤੀਜਿਆਂ ਤੇ ਹੀ ਪਹੁੰਚ ਸਕਦੇ ਸਨ।

ਇਹ ਪਰਤਖ ਹੈ ਕਿ ਅਸਲ ਜੜ੍ਹ ਉਹ ਨਹੀਂ, ਜਿਸ ਤਰ੍ਹਾਂ ਕਿ ਉਹ ਬਿਆਨ ਕਰਦੇ ਹਨ। ਭਾਵੇਂ ਅਸੀਂ ਭਾਰਤੀ ਪਿਛਾਂਹ ਖਿਚੂਆਂ ਤੇ ਸਾਮਰਾਜੀਆਂ ਨੂੰ ਹਿੰਦ ਨੂੰ ਇਸ ਸੰਕਟ ਵਿਚ ਫਸਾਉਣ ਤੋਂ ਬਰੀ ਨਹੀਂ ਸਮਝਦੇ, ਪਰ ਹਿੰਦ-ਚੀਨ ਸਰਹਦੀ ਝਗੜੇ

ਦੀ ਅਸਲ ਜੜ੍ਹ ਇਹ ਹੈ ਕਿ ਖ਼ੁਦ ਚੀਨ ਦੀ ਲੀਡਰਸ਼ਿਪ ਨੇ ਵਰਤਮਾਨ ਸੰਸਾਰ ਨੂੰ ਦਰਪੇਸ਼ ਮਸਲਿਆਂ ਵੱਲ ਤੇ ਉਹਨਾਂ ਨੂੰ ਹੱਲ ਕਰਨ ਦੇ ਢੰਗਾਂ ਬਾਰੇ ਆਪਣੀ ਪਹੁੰਚ ਹੀ ਤਬਦੀਲ ਕਰ ਲਈ ਹੈ।

ਚੀਨ ਦੀ ਲੀਡਰਸ਼ਿਪ ਸਮਝਦੀ ਹੈ ਕਿ ਹਿੰਦ ਅਮਰੀਕੀ ਸਾਮਰਾਜਸ਼ਾਹੀ ਦਾ ਅੱਡਾ ਬਣ ਚੁਕਾ ਹੈ, ਕਿ ਨਹਿਰੂ "ਅਮ੍ਰੀਕੀ ਡਾਲਰਾਂ ਦਾ ਹਥ ਠੋਕਾ ਹੈ", ਕਿ "ਹਿੰਦ ਵਿਚ ਚੀਨ ਵਿਰੋਧੀ ਮੁਹਿੰਮ ਵਿਚ ਡਾਲਰਾਂ ਦੇ ਤਨਾਸਬ ਨਾਲ ਹੀ ਵਾਧਾ ਹੋਈ ਜਾਂਦਾ ਹੈ," ਕਿ "ਹਿੰਦ ਦੇ ਲੋਕ ਸਰਕਾਰ ਨੂੰ ਉਲਟਾਉਣ ਲਈ ਲੂਹਰੀਆਂ ਲੈ ਰਹੇ ਹਨ ਤੇ ਤਿਆਰ ਬੈਠੇ ਹਨ।" ਇਸ ਲਈ ਅਜਿਹੀ ਸਰਕਾਰ ਨਾਲ ਹਥਿਆਰਬੰਦ ਝਗੜਾ ਜ਼ਰੂਰੀ ਤੇ ਅਵਸ਼ ਹੈ ਤੇ ਹਿੰਦ ਚੀਨ ਦੋਹਾਂ ਦੇਸ਼ਾਂ ਦੇ ਲੋਕਾਂ ਦੇ ਹਿੱਤ ਵਿਚ ਹੈ ਕਿਉਂਕਿ ਕਿਸੇ ਵੀ ਥਾਂ, ਕਿਸੇ ਵੀ ਮਸਲੇ ਉਤੇ ਤੇ ਕਿਸੇ ਵੀ ਸਮੇਂ ਅਮਰੀਕੀ ਸਾਮਰਾਜ—ਮਨੁਖਤਾ ਦੇ ਦੁਸ਼ਮਣ—ਨੂੰ ਤੇ ਉਸਦੇ ਪਿਠੂਆਂ ਨੂੰ ਕੇਵਲ ਹਥਿਆਰਬੰਦ ਟੱਕਰ ਨਾਲ ਹੀ ਪਛਾੜਿਆ ਤੇ ਉਲਟਾਇਆ ਜਾ ਸਕਦਾ ਹੈ। ਸੰਸਾਰ ਇਨਕਲਾਬ ਲਈ ਹਾਲਤਾਂ ਪੱਕ ਚੁਕੀਆਂ ਹਨ ਤੇ ਇਹ ਏਜੰਡੇ ਉਤੇ ਹੈ; ਕੇਵਲ ਨਵੇਂ ਸੋਧਵਾਦੀ ਹੀ ਇਸਦੇ ਰਾਹ ਵਿਚ ਰੁਕਾਵਟ ਹਨ।

ਇਸ ਤਰ੍ਹਾਂ ਸਰਹਦੀ ਝਗੜੇ ਦੀ ਜੜ੍ਹ ਨਾ ਤਾਂ ਨਕਸ਼ੇ ਜਾਪਦੇ ਹਨ ਤੇ ਨਾ ਹੀ ਇਤਹਾਸ ਸਗੋਂ ਇਹ ਜੜ੍ਹ ਰਾਜਸੀ ਤੇ ਵਿਚਾਰਧਾਰਕ ਵਤੀਰੇ ਹਨ। ਇਹੀ ਕਾਰਨ ਹੈ ਕਿ ਉਹ ਇਹ ਝਗੜਾ ਹੱਲ ਕਰਨ ਲਈ ਬਿਲਕੁਲ ਉਤਾਵਲੇ ਨਹੀਂ।

ਹਿੰਦ-ਚੀਨ ਝਗੜੇ ਦਾ, ਦੋਸਤੀ ਤੋਂ ਵੈਰ ਤੱਕ ਦੇ ਸਫ਼ਰ ਦਾ, ਅੜਿਕੇ ਤੋਂ ਅਕਤੂਬਰ-ਨਵੰਬਰ ੧੯੬੨ ਦੇ ਜੰਗ ਵਰਗੇ ਹਲੇ ਦਾ, ਅਸਲ ਮੁਢ ਅਤੇ ਵਧਾਅ ਇਹ ਹੈ। ਇਹੀ ਕਾਰਨ ਹੈ ਕਿ ਉਹੀ ਮੈਕਮੋਹਨ ਲਾਈਨ, ਜਿਹੜੀ ਚੀਨ ਦੀ ਲੀਡਰਸ਼ਿਪ ਨੂੰ ਬਰਮਾ ਦੇ ਸਬੰਧ ਵਿਚ ਸਵੀਕਾਰ ਸੀ, ਹਿੰਦ ਦੇ ਸਬੰਧ ਵਿਚ ਸਵੀਕਾਰ ਨਹੀਂ ਹਾਲਾਂ ਕਿ ਇਹ ਦੋਹੀਂ ਪਾਸੀਂ ਓਸੇ "ਸਾਮਰਾਜੀ ਹਮਲੇ" ਦੀ ਪੈਦਾਵਾਰ ਹੈ।

# ਮਤ ਭੇਦ ਦੀ ਜੜ੍ਹ

ਜਿਵੇਂ ਪਹਿਲਾਂ ਕਿਹਾ ਜਾ ਚੁਕਿਆ ਹੈ ਕਿ ਸਰਹਦੀ ਮੁਆਮਲ ਬਾਰੇ ਹਿੰਦ ਚੀਨ ਝਗੜੇ ਦੇ ਅਸਲ ਕਾਰਨਾਂ ਨੂੰ ਲਭਣਾ ਸਾਡੀ ਪਾਰਟੀ ਲਈ ਹੈਰਾਨੀ ਪੂਰਵਕ ਮਸਲਾ ਬਣਿਆ ਰਿਹਾ ਹੈ। ਬੜਾ ਚਿਰ ਸਾਡੀ ਪਾਰਟੀ ਸਰਹਦੀ ਸੁਆਲ ਬਾਰੇ ਅਪਣਾ ਠੀਕ ਕਦਮ ਮਿਥ ਨਹੀਂ ਸਕੀ ਸੀ। ਨਾਂ ਸਿਰਫ ਨਕਸ਼ਿਆਂ ਬਾਰੇ ਹੈਰਾਨੀ ਸੀ ਸਗੋਂ ਮੁਆਮਲੇ ਦੀ ਰਾਜਨੀਤੀ ਨਕਸ਼ਿਆਂ ਨਾਲੋਂ ਵਧੇਰੇ ਹੈਰਾਨੀ ਵਾਲੀ ਸੀ। ਅਸੀਂ ਇਹ ਖਿਆਲ ਨਹੀਂ ਕਰ ਸਕਦੇ ਸਾਂ ਕਿ ਚੀਨ ਦੇ ਹੰਢੇ ਹੋਏ ਮਾਰਕਸਵਾਦੀ-ਲੈਨਿਨਵਾਦੀ ਆਗੂ ਏਨੇ ਗੰਭੀਰ ਤੇ ਕਟੜਪੰਥੀ ਹੋ ਸਕਦੇ ਹਨ ਤੇ ਸਰਹਦੀ ਸੁਆਲ ਨੂੰ ਗਲਤ ਢੰਗ ਨਾਲ ਲੈ ਸਕਦੇ ਹਨ। ਇਸ ਦੇ ਨਾਲ ਹੀ ਅਸੀਂ ਇਹ ਰਾਇ ਨਹੀਂ ਸਵੀਕਾਰ ਕਰ ਸਕਦੇ ਕਿ ਨਹਿਰੂ ਸਰਕਾਰ ਨੂੰ ਚੀਨ ਦੇ ਖਿਲਾਫ ਜੰਗ ਦੀ ਅਤੇ ਫੈਲਾਓ ਦੀ ਅੱਚਵੀ ਲਗੀ ਹੋਈ ਹੈ।

ਨਿਰਸੰਦੇਹ ਅਸੀਂ ਇਹ ਜਾਨਣ ਵਿਚ ਅਸਫਲ ਨਹੀਂ ਸਾਂ ਕਿ ਭਾਰਤ ਅੰਦ-ਰਲੀਆਂ ਪਛਾਖੜ ਤਾਕਤਾਂ ਤੇ ਸਾਮਰਾਜੀ ਚਾਹੁੰਦੇ ਸਨ ਕਿ ਭਾਰਤ ਤੇ ਚੀਨ ਨੂੰ ਕਿਸੇ ਟਕਰ ਵਿਚ ਉਲਝਾਕੇ ਦੋਹਵਾਂ ਦੇਸ਼ਾਂ ਨੂੰ ਕਮਜ਼ੋਰ ਕੀਤਾ ਜਾਵੇ। ਏਸੇ ਪਿਛਾਖੜ ਦੀਆਂ ਤਾਕਤਾਂ ਵਿਰੁਧ ਹੁਸ਼ਿਆਰ ਕਰਦਿਆਂ ਅਸਾਂ ਪੁਰਅਮਨ ਢੰਗ ਨਾਲ ਗਲਬਾਤ ਰਾਹੀਂ ਮਸਲੇ ਦੇ ਹਲ ਲਈ ਕਿਹਾ ਸੀ। ਪਰ ਦੋਵੇਂ ਦੇਸ਼ ਕਿਸ ਲੀਹ ਤੇ ਚਲਕੇ, ਕਿਸ ਨਕਸ਼ੇ ਜਾਂ ਕਿਸ ਸਰਹਦੀ ਰੇਖਾ—ਸਾਡੀ ਜਾਂ ਚੀਨ ਦੀ—ਨੂੰ ਠੀਕ ਮੰਨ ਕੇ ਝਗੜਾ ਨਜਿਠਣ, ਇਸ ਬਾਰੇ ਅਸੀਂ ਕੁਝ ਨਹੀਂ ਸੀ ਕਿਹਾ।

ਅਗਸਤ ੧੯੫੯ ਦੇ ਅੰਤ ਵਿਚ ਇਕ ਸਰਹਦੀ ਝੜਪ ਹੋਈ ਤੇ ਭਾਰਤ ਵਿਚ ਕਾਫੀ ਤਨਾਵ ਵਧਿਆ। ੮ ਸਤੰਬਰ ਨੂੰ ਚੀਨ ਦੇ ਪ੍ਰਧਾਨ ਮੰਤਰੀ ਸ਼੍ਰੀ ਚਾਉ-ਐਨ-ਲਾਈ ਵਲੋਂ ਸ਼੍ਰੀ ਨਹਿਰ ਦੇ ੨੨ ਮਾਰਚ ਵਾਲੇ ਪਤਰ ਦਾ ਛੇ ਮਹੀਨਿਆਂ ਦੇ ਲੰਮੇ ਸਮੇਂ ਤੋਂ ਬਾਅਦ ਇਕ ਲੰਮਾ ਚੌੜਾ ਉਤਰ ਭੇਜਿਆ ਗਿਆ। ਉਸ ਵਿਚ ਚੀਨ ਸਰਕਾਰ ਨੇ ਮੈਕਮੋਹਨ ਲਾਈਨ ਨੂੰ ਬਰਤਾਨੀਆਂ ਦੀ ਹਮਲੇ ਦੀ ਨੀਤੀ ਦਾ ਸਿੱਟਾ ਕਿਹਾ। ਉਹਨਾਂ ਨੇ ਇਸ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ ਅਤੇ ਇਸ ਤਰ੍ਹਾਂ ਨਾਲ

ਮੰਗ ਕੀਤੀ ਕਿ ਲਾਈਨ ਤੋਂ ਦਖਣ ਵਲ ਦਾ ੯੦,੦੦੦ ਵਰਗ ਕਿਲੋ ਮੀਟਰ ਇਲਾਕਾ ਸਾਡਾ ਹੈ। ਪਤਰ ਕਹਿੰਦਾ ਹੈ :

"ਸ੍ਰੀ ਪ੍ਰਧਾਨ ਮੰਤਰੀ, ਚੀਨ ਦਬਾ ਹੇਠਾਂ ਕਿਸੇ ਗੈਰ ਵਾਜਬ ਲੀਹ ਨੂੰ ਕਬੂਲ ਕਰਨਾ ਕਿਵੇਂ ਮੰਨੇਗਾ ਜਿਸ ਨਾਲ ਚੀਨ ਨੂੰ ਅਪਣੇ ਹਕਾਂ ਨੂੰ ਤਿਆਗਣਾ ਪਵੇ ਤੇ ਆਪਣੇ ਇਲਾਕੇ ਦੇ ਏਡੇ ਵਡੇ ਹਿਸੇ ਨੂੰ ਵੇਚਕੇ ਇਵੇਂ ਹੇਠੀ ਕਰਾਉਣੀ ਪਵੇ ?"

## ਸਾਡੀ ਨੀਤੀ ਦਾ ਵਿਕਾਸ

ਇਹ ਖਤ ਤੇ ਲਾਂਗਜੂ ਤੋਂ ਉਪਜੀ ਹਾਲਤ ਨੂੰ ਪਿਛਾਖੜ ਨੇ ਪਾਰਟੀ ਉਤੇ ਹਮਲੇ ਲਈ ਖੂਬ ਵਰਤਿਆ ਸੀ। ਮਗਰ ਕੁਝ ਸੂਝਵਾਨ ਦੇਸ਼ ਭਗਤ ਲੋਕਾਂ ਵੀ ਮੰਗ ਕੀਤੀ ਕਿ ਚੀਨ ਦੇ ਏਸ ਦਾਅਵੇ ਬਾਰੇ ਸਾਡਾ ਕੀ ਜੁਆਬ ਹੈ। ਕੀ ਅਸੀਂ ਮੈਕਮੋਹਨ ਲਾਈਨ ਮੰਨਦੇ ਹਾਂ ਜਾਂ ਨਹੀਂ ? ਕੀ ਅਸੀਂ ਮੰਨਦੇ ਹਾਂ ਕਿ ਚੀਨ ਨੇ ਹਮਲਾ ਕੀਤਾ ਜਾਂ ਨਹੀਂ ?

ਇਹੋ ਜਿਹੀ ਹਾਲਤ ਵਿਚ ਕੇਂਦਰੀ ਐਗਜ਼ੈਕਟਿਵ ਕਲਕਤੇ ਵਿਚ ਜੁੜੀ ਤੇ ਉਥੇ ੨੫ ਸਤੰਬਰ, ੧੯੫੯ ਨੂੰ ਇਕ ਮਤਾ ਪਾਸ ਕੀਤਾ ਜਿਸ ਨੂੰ ਆਮ ਲੋਕ "ਟਾਲਵਾਂ" ਸਮਝਦੇ ਸਨ। ਮਤੇ ਵਿਚ ਕਿਹਾ ਸੀ ਕਿ :

"ਏਹ ਵਿਰੋਧ ਕਿਸੇ ਧੜੇ ਵਲੋਂ ਵੀ ਆਪਣੇ ਦਾਅਵੇ ਨੂੰ ਅਗੇਤਿਆਂ ਮੰਨਣ ਦੀ ਸ਼ਰਤ ਲਾਏ ਬਿਨਾਂ ਆਪਸੀ ਗਲਬਾਤ ਰਾਹੀਂ ਤੇ ਮਿਤਰਤਾ ਪੂਰਵਕ ਢੰਗ ਨਾਲ ਦੂਰ ਕੀਤੇ ਜਾ ਸਕਦੇ ਹਨ ਅਰਥਾਤ ਇਕ ਧਿਰ ਮੈਕਮੋਹਨ ਲਾਈਨ ਤੇ ਦੂਜੀ ਚੀਨੀ ਨਕਸ਼ਿਆ ਨੂੰ ਗਲਬਾਤ ਲਈ ਅਗੇਤਿਆ ਅਧਾਰ ਨਾ ਬਨਾਵੇ।"

ਹਮਲੇ ਦੇ ਸੁਆਲ ਬਾਰੇ ਮਤੇ ਨੇ ਕਿਹਾ ਸੀ :—

"ਕੇਂਦਰੀ ਐਗਜ਼ੈਕਟਿਵ ਇਸ ਮੌਕੇ ਤੇ ਬਿਨਾਂ ਕਿਸੇ ਲਗ ਲਪੇਟ ਦੇ ਜ਼ੋਰਦਾਰ ਸ਼ਬਦਾਂ ਵਿਚ ਇਹ ਦੁਹਰਾਉਂਦੀ ਹੈ ਕਿ ਸਾਡੀ ਪਾਰਟੀ ਦੇਸ਼ ਦੀ ਇਲਾਕਾਈ ਯਕਜਹਿਤੀ ਵਿਚ ਲੋਕਾਂ ਦੇ ਨਾਲ ਹੈ ਤੇ ਇਸ ਦੀ ਰਾਖੀ ਲਈ ਕਿਸੇ ਤੋਂ ਵੀ ਪਿਛੇ ਨਹੀਂ ਰਹੇਗੀ। ਮਗਰ ਕੇਂਦਰੀ ਕਮੇਟੀ ਨੂੰ ਭਰੋਸਾ ਹੈ ਕਿ ਸਮਾਜਵਾਦੀ ਚੀਨ ਭਾਰਤ ਤੇ ਕਦੀ ਹਮਲਾ ਨਹੀਂ ਕਰ ਸਕਦਾ ਜਿਵੇਂ ਕਿ ਸਾਡਾ ਦੇਸ ਚੀਨ ਤੇ ਹਮਲੇ ਦੀ ਕੋਈ ਰੁਚੀ ਨਹੀਂ ਰਖਦਾ।"

ਮਤੇ ਦੇ ਏਸ ਹਿਸੇ ਨੇ ਕੁਝ ਮੁਸ਼ਕਲ ਸੁਆਲ ਪੈਦਾ ਕਰ ਦਿਤੇ। ਇਹਨੂੰ ਦੋਚਿਤਾ ਕਹਿ ਕੇ ਭੰਡਿਆ ਗਿਆ। ਸਮਾਜਵਾਦੀ ਚੀਨ ਸਿਰਫ ਇਸੇ ਕਰਕੇ ਕਿ ਉਸਦਾ ਢਾਂਚਾ ਸਮਾਜਵਾਦੀ ਹੈ ਹਮਲਾਵਰ ਨਹੀਂ ਹੋ ਸਕਦਾ। ਪਰ ਭਾਰਤ ਪੰਡਤ ਨਹਿਰੂ ਤੇ ਕਾਂਗਰਸ ਦੀ ਸਰਦਾਰੀ ਹੇਠ, ਸਰਮਾਇਦਾਰੀ ਪ੍ਰਬੰਧ ਤਹਿਤ ਹਮਲਾ ਕਰਨ ਦੀ **ਕੋਈ ਰੁਚੀ ਨਹੀਂ ਰਖਦਾ**। ਚੀਨ ਦੇ ਸਬੰਧ ਵਿਚ, ਸਮਾਜਵਾਦ ਦੇ ਬੁਨਿਆਦੀ ਨਿਯਮਾਂ ਅਧੀਨ ਹਮਲੇ ਦੀ ਕੋਈ ਸੰਭਾਵਨਾ ਨਹੀਂ ਪਰ ਭਾਰਤ ਦੇ ਸਬੰਧ ਵਿਚ ਸਰ-ਮਾਇਦਾਰੀ ਦੇ ਬੁਨਿਆਦੀ ਅਸੂਲਾਂ ਦੇ ਅਨੁਸਾਰ ਇਹ ਗਲ ਅਸੰਭਵ ਨਹੀਂ ਹੈ। ਪਰ ਆਪਣੇ ਸਰਮਾਏਦਾਰੀ ਨਿਜ਼ਾਮ ਦੇ ਹੇਠਾਂ ਵੀ ਹਿੰਦੁਸਤਾਨ ਦੀਆਂ ਪੁਰਅਮਨ ਸਹਿ-ਹੋਂਦ ਅਤੇ ਨਿਰਪਖਤਾ ਦੀਆਂ ਨੀਤੀਆਂ ਇਸ ਰੁਚੀ ਨੂੰ ਅਸੰਭਵ ਬਨਾਉਂਦੀਆਂ ਹਨ।

ਇਹੋ ਜਹੀਆਂ ਸਿਧਾਂਤਕ ਬਰੀਕੀਆਂ ਜੋ ਕਿ ਮਾਰਕਸਵਾਦੀ ਲੈਨਿਨਵਾਦੀ ਸੂਝ ਲਈ ਯੋਗ ਹਨ ਆਮ ਲੋਕਾਂ ਦੀ ਸਮਝ ਤੋਂ ਪਰੇ ਸਨ। ਕੁਦਰਤੀ ਤੌਰ ਤੇ ਸਾਨੂੰ ਗਲਤ ਸਮਝਿਆ ਗਿਆ।

ਮਾਸਕ "ਨਿਊ ਏਜ" ਵਿਚ ਚੀਨ ਦੇ ਦਾਅਵੇ ਨੂੰ ਦਰੁਸਤ ਮੰਨਦਿਆਂ ਲਿਖੇ ਗਏ ਲੇਖ ਨੇ ਸਾਡੇ ਬਾਰੇ ਗਲਤ ਸੂਝ ਨੂੰ ਹੋਰ ਵੀ ਵਧਾ ਦਿਤਾ ਤੇ ਬਾਅਦ ਵਿਚ ਕੇਂਦਰੀ ਦਫਤਰ ਤੋਂ ਜਿਸ ਦੀ ਤਰਦੀਦ ਕਰਨੀ ਪਈ।

ਏਸ ਖਿਚੋਤਾਨ ਤੇ ਝਗੜੇ ਦੀਆਂ ਹਾਲਤਾਂ ਵਿਚ ਅਕਤੂਬਰ ਇਨਕਲਾਬ ਦੀ ਵਰ੍ਹੇ ਗੰਢ ਵੇਲੇ ਕੇਂਦਰੀ ਐਗਜ਼ੈਕਟਿਵ ਨੇ ਕਲਕਤਾ ਮਤੇ ਨੂੰ ਲੈਕੇ ਇਕ ਪ੍ਰਤੀਨਿਧੀ ਮਡਲ ਚੀਨੀ ਆਗੂਆਂ ਨੂੰ ਮਿਲਣ ਲਈ ਪੀਕਿੰਗ ਭੇਜਿਆ।

ਮੈਕਮੋਹਨ ਲਾਈਨ ਤੇ ਪਾਰਟੀ ਏਸ ਸਿਟੇ ਤੇ ਪੁਜ ਰਹੀ ਸੀ ਕਿ ਇਸ ਨੂੰ ਭਾਰਤ ਦੀ ਹਦ ਨਾ ਮੰਨਣ ਵਿਚ ਚੀਨ ਠੀਕ ਨਹੀਂ ਸੀ। ਮਗਰ ਅਸੀਂ ਭਰਾਤਰੀ ਪਾਰਟੀ ਨਾਲ ਗਲਬਾਤ ਕਰਨ ਅਤੇ ਉਹਨਾਂ ਨੂੰ ਪਹਿਲਾਂ ਆਪਣੇ ਦ੍ਰਿਸ਼ਟੀਕੋਨ ਤੋਂ ਜਾਣੂ ਕਰਾਉਣ ਤੋਂ ਪਹਿਲਾਂ ਕੋਈ ਬਿਆਨ ਨਹੀਂ ਦੇਣਾ ਚਾਹੁੰਦੇ ਸਾਂ।

ਉਵੇਂ ਹੀ ਤਿਬਤ ਦੀ ਬਗਾਵਤ ਦੇ ਮਸਲੇ ਤੇ ਭਾਵੇਂ ਅਸਾਂ ਭਾਰਤ ਵਿਚਾਲੇ ਪਿਛਾਖੜ ਦੇ ਕਾਰਿਆਂ ਨੂੰ ਅਖੋਂ ਪਰੋਖੇ ਨਹੀਂ ਸੀ ਕੀਤਾ ਫਿਰ ਵੀ ਇਸ ਵਿਚ ਭਾਰਤ ਦੇ ਰੋਲ ਨੂੰ ਬਿਆਨਦੇ ਹੋਏ ਚੀਨ ਦੇ ਇਸ ਕਥਨ ਨਾਲ ਸਹਿਮਤ ਨਹੀਂ ਸਾਂ ਕਿ ਨਹਿਰੂ ਇਸ ਸਭ ਕਾਸੇ ਨੂੰ ਉਕਸਾ ਰਿਹਾ ਹੈ।

ਕੀ ਇਹ ਸਾਡੇ ਲਈ ਅਕਲ ਦੀ ਗਲ ਸੀ ਕਿ ਅਸੀਂ ਪਰਸਪਰ ਪਾਰਟੀ ਸਬੰਧਾਂ ਦੇ ਅਸੂਲਾਂ ਅਤੇ ਮਰਯਾਦਾ ਤੇ ਅੜੇ ਰਹੀਏ ਅਤੇ ਲੋਕਾਂ ਸਾਹਮਣੇ ਕੋਈ ਵੀ ਅਜੀ ਪੁਜ਼ੀਸ਼ਨ ਲੈਣ ਤੋਂ ਇਨਕਾਰ ਕਰ ਦੇਈਏ ਜਿਸਨੂੰ ਅਸੀਂ ਠੀਕ ਸਮਝਦੇ ਸਾਂ ਪਰ ਜੋ ਇਕ ਭਰਾਤਰੀ ਪਾਰਟੀ ਦੀ ਲਈ ਹੋਈ ਪੁਜ਼ੀਸ਼ਨ ਦੇ ਉਲਟ ਸੀ ?

## ਭਾਰਤੀ ਆਗੂਆਂ ਦਾ ਤ੍ਰਿਸਕਾਰ

ਇਹ ਨਹੀਂ ਕਿ ਅਸਾਂ ਇਹ ਡੈਲੀਗੇਸ਼ਨ ਭੇਜਣ ਤੋਂ ਪਹਿਲਾਂ ਚੀਨ ਦੀ ਪਾਰਟੀ ਨੂੰ ਆਪਣੇ ਵਿਚਾਰ ਦਸੇ ਨਹੀਂ ਸਨ । ਮਗਰ ਚੀਨੀ ਸਾਥੀ ਸਾਡੇ ਆਗੂਆਂ ਨਾਲ ਅਪਮਾਨ ਨਾਲ ਵਰਤੇ । ਜਨਰਲ ਸਕਤਰ ਸ਼੍ਰੀ ਅਜੈ ਘੋਸ਼ ਨੇ ਉਹਨਾਂ ਨੂੰ ਕਈ ਵੇਰਾਂ ਲਿਖਿਆ ਸੀ। ਮਈ ੩ ਤੇ ੫,੧੯੫੯ ਨੂੰ ਤਿਬਤ ਦੇ ਮਸਲੇ ਤੇ ਦੋ ਲੰਮੇ ਪਤਰ ਲਿਖੇ ਜਿਨ੍ਹਾਂ ਵਿਚ ਜਿਥੇ ਉਹਨਾਂ ਭਾਰਤੀ ਸਜ ਪਿਛਾਖੜ ਉਤੇ ਚੀਨ ਵਿਰੁਧ ਮੁਹਿੰਮ ਚਲਾਉਣ ਦਾ ਦੋਸ਼ ਲਾਇਆ ਤੇ ਤਿਬਤ ਬਾਰੇ ਸ਼੍ਰੀ ਨਹਿਰੂ ਦੇ ਬਿਆਨ ਨੂੰ ਭੰਡਿਆ ਸੀ ਉਥੇ ਉਨ੍ਹਾਂ ਚੀਨੀ ਆਗੂਆਂ ਨੂੰ ਆਪਣੇ ਕੁਝ ਬਿਆਨ ਸੋਧਣ ਲਈ ਕਿਹਾ ਸੀ ਜਿਨ੍ਹਾਂ ਨੂੰ ਅਸੀਂ ਗਲਤ ਸਮਝਦੇ ਸਾਂ ।

ਇਹਨਾ ਦੋਵੇਂ ਲੰਮੇ ਪਤਰਾਂ ਦਾ ਜੁਆਬ ਬਸ ਛੋਟਾ ਜਿਹਾ ਅਤੇ ਰੁਖਾ ਉੱਤਰ ਸੀ । "ਅਜਿਹੀ ਉਲਝੀ ਹੋਈ ਹਾਲਤ ਵਿਚ ਜਦੋਂ ਕਿ ਆਪਸੀ ਗਲਬਾਤ ਅਤੇ ਸੂਝ ਦੀ ਉਚੇਚੀ ਲੋੜ ਸੀ ਤਾਂ ਭਰਾਤਰੀ ਪਾਰਟੀ ਵਲੋਂ ਸਾਡੇ ਨਾਲ ਡੂੰਘੀ ਤਰ੍ਹਾਂ ਸਬੰਧਤ ਵਿਸ਼ਿਆਂ ਬਾਰੇ ਸਾਡੀ ਲਹਿਰ ਤੇ ਦੋਵਾਂ ਦੇਸ਼ਾਂ ਵਿਚਾਲੇ ਮਿਤਰਤਾ ਸਬੰਧੀ ਅਜਿਹੇ ਢੰਗ ਦਾ ਜੁਆਬ, ਸਾਡੀ ਆਸ ਦੇ ਉਲਟ ਸੀ ।" (ਕੌਮੀ ਕੌਂਸਲ ਦੀ ਬੰਬਈ ਵਿਚਲੀ ੨੭ ਦਸੰਬਰ ੧੯੬੦ ਵਾਲੀ ਮੀਟਿੰਗ ਵਿਚ ਪਰਵਾਨ ਕੀਤੇ ਅਨ ਛਪੇ ਮੈਮੋਰੰਡਮ ਵਿਚੋਂ)

ਫੇਰ ੨੦ ਅਗਸਤ ੧੯੫੯ ਨੂੰ ਇਕ ਖਤ ਚੀਨ ਦੀ ਕਮਿਊਨਿਸਟ ਪਾਰਟੀ ਨੂੰ ਭੇਜਿਆ ਗਿਆ ਜਿਸ ਵਿਚ ਲਿਖਿਆ ਸੀ :–

"ਚੀਨ ਵਿਰੁਧ ਪ੍ਰਚਾਰ ਦੀ ਮੁਹਿੰਮ ਜੋ ਦਿਨੋ ਦਿਨ ਜ਼ੋਰ ਫੜਦੀ ਜਾ ਰਹੀ ਹੈ, ਭਾਰਤ ਦੀ ਬਦੇਸ਼ੀ ਨੀਤੀ ਦੇ, ਹਿੰਦ-ਚੀਨ ਮਿਤਰਤਾ ਦੇ ਅਤੇ ਹਿੰਦ ਕਮਿਊਨਿਸਟ ਪਾਰਟੀ ਦੇ ਵਿਰੁਧ ਮੁਹਿੰਮ ਹੈ । ਮਤ ਭੇਦਾਂ ਦਾ ਜ਼ਾਰੀ ਰਹਿਣਾ ਅਤੇ ਉਨ੍ਹਾਂ ਦਾ ਵਾਧਾ

ਭਾਰਤ ਦੀ ਬਦੇਸ਼ੀ ਨੀਤੀ ਨੂੰ ਭੈੜੀ ਤਰ੍ਹਾਂ ਖਤਰੇ ਵਿਚ ਪਾਏਗਾ, ਸਜ ਪਿਛਾਖੜ ਵਲੋਂ ਹਿੰਦ ਦا ਰੁਖ ਅਮਰੀਕਾ ਵੱਲ ਮੋੜਨ ਵਿਚ ਸਹਾਈ ਹੋਵੇਗਾ ਤੇ ਭਾਰਤੀ ਕਮਿਊਨਿਸਟ ਪਾਰਟੀ ਦੀ ਵਿਰੋਧੀ ਲਹਿਰ ਵਿਚ ਵਾਧਾ ਕਰੇਗਾ।"

## ਗਲਬਾਤ ਦੀ ਅਪੀਲ

ਕੁਝ ਸਰਹਦੀ ਘਟਨਾਵਾਂ ਹੋਣ ਤੋਂ ਪਿਛੋਂ ੧੩ ਸਤੰਬਰ ੧੯੫੯ ਨੂੰ ਫੇਰ ਇਕ ਪਤਰ ਭੇਜਿਆ ਗਿਆ, ਜਿਸ ਵਿਚ ਕਿਹਾ ਗਿਆ ਸੀ :–

"ਮੈਂ ਬੜੀ ਗੰਭੀਰਤਾ ਨਾਲ ਬੇਨਤੀ ਕਰਾਂਗਾ ਕਿ ਭਾਰਤ ਅਤੇ ਚੀਨੀ ਲੋਕ-ਤੰਤਰ ਵਿਚਾਲੇ ਗਲਬਾਤ ਤੇ ਵਿਚਾਰ ਵਟਾਂਦਰੇ ਲਈ ਉਪਰਾਲਾ ਕੀਤਾ ਜਾਵੇ। ਰਤਾ ਭਰ ਦੇਰੀ ਵੀ ਚੀਨ ਤੇ ਹਿੰਦ ਵਿਚਾਲੇ ਵਿਰੋਧਤਾ ਵਧਾਉਣ ਤੇ ਹਿੰਦ ਨੂੰ ਐਂਗਲੋ-ਅਮਰੀਕੀ ਕੈਂਪ ਵਲ ਧਕਣ ਵਾਲੀਆਂ ਤਾਕਤਾਂ ਦੀ ਸਹਾਇਕ ਹੋਵੇਗੀ। ਅਜਿਹਾ ਅਮਲ ਐਫਰੋ-ਏਸ਼ੀਆਈ ਏਕਤਾ ਤੇ ਅਮਨ ਦੇ ਆਦਰਸ਼ਾਂ ਨੂੰ ਵੀ ਕਾਫੀ ਧਕਾ ਪਹੁੰਚਾਏਗੀ...... ਨਾਲ ਹੀ ਇਹ ਗਲ ਸਜ-ਪਿਛਾਖੜ ਲਈ 'ਕੌਮੀ ਰਖਿਆ' ਤੇ 'ਕੌਮੀ ਮੁਫ਼ਾਦ' ਦੇ ਨਾਂ ਥੱਲੇ ਕਾਂਗਰਸ ਅੰਦਰਲੇ ਤਰੱਕੀ ਪਸੰਦਾਂ ਉਤੇ ਅਤੇ ਜਮਹੂਰੀਅਤ ਤੇ ਹਮਲਾ ਕਰਨ ਲਈ ਬੜਾ ਸੌਖਾ ਵਾਤਾਵਰਨ ਪੈਦਾ ਕਰ ਦੇਵੇਗੀ।"

ਇਸ ਦੇ ਬਾਵਜੂਦ ਕੇਂਦਰੀ ਐਗਜ਼ੈਕਟਿਵ ਮੈਕਮੋਹਨ ਲਾਈਨ ਬਾਰੇ ਅਤੇ ਹਮਲੇ ਦੇ ਸੁਆਲ ਤੇ ਚੀਨ ਨਾਲੋਂ ਕੋਈ ਅਡਰੀ ਨੀਤੀ ਨਹੀਂ ਸੀ ਲੈਣਾ ਚਾਹੁੰਦੀ ਜਦੋਂ ਤਕ ਸਾਡਾ ਪ੍ਰਤੀਨਿਧ ਮੰਡਲ ਮਿਲ ਨਾ ਲੈਂਦਾ ਤੇ ਉਹਨਾਂ ਦੀ ਨੀਤੀ ਤੋਂ ਉਪਜੇ ਨੁਕਸਾਨ ਬਾਰੇ ਉਹਨਾਂ ਨੂੰ ਕਾਇਲ ਨਾ ਕਰ ਲੈਂਦਾ। ਅਸੀਂ ਅੰਦਰੂਨੀ ਪਾਰਟੀ ਨਿਯਮਾਂ ਦੀ ਪੂਰਨ ਪਾਲਣਾ ਦਾ ਯਤਨ ਕਰ ਰਹੇ ਸਾਂ ਜਦੋਂ ਕਿ ਚੀਨੀ ਆਗੂਆਂ ਨੇ ਇਹਨਾਂ ਨੂੰ ਪਹਿਲਾਂ ਹੀ ਸੁਟ ਪਾਇਆ ਸੀ ਅਤੇ ਜਿਨ੍ਹਾਂ ਬਾਰੇ ਹੁਣ ਉਹ ਦੁਹਾਈ ਪਾਉਂਦੇ ਪਏ ਹਨ।

ਇਸੇ ਲਈ ਅਸੀਂ ਆਪਣੇ ਕਲਕਤਾ ਰੈਜ਼ੂਲੇਸ਼ਨ ਵਿਚ ਐਲਾਨ ਕੀਤਾ ਸੀ ਕਿ ਸੋਸ਼ਲਿਸਟ ਦੇਸ਼ ਹਮਲਾ ਨਹੀਂ ਕਰ ਸਕਦਾ, ਹਿੰਦ ਤੇ ਚੀਨ ਦੋਵੇਂ ਇਕ ਦੂਜੇ ਵਿਰੁਧ ਜੰਗ ਨਹੀਂ ਚਾਹੁੰਦੇ ਸਗੋਂ ਅਮਨ ਦੀ ਜ਼ਿੰਦਗੀ ਜੀਊਨਾਂ ਚਾਹੁੰਦੇ ਹਨ।

ਜਦੋਂ ਅਸਾਂ "ਕਿਸੇ ਵੀ ਹਮਲੇ ਤੋਂ ਦੇਸ਼ ਦੀ ਏਕਤਾ ਨੂੰ ਬਚਾਉਣ ਦੀ ਆਮ

ਗਲ ਕੀਤੀ ਸੀ'' ਤਾਂ ਕੋਈ ਪੁਛ ਸਕਦਾ ਸੀ ਕਿ ਤੁਹਾਡੇ ਮਨ ਵਿਚ ਕਿਹੜਾ ਹਮਲਾ ਹੈ' ? ਜਦੋਂ ਅਸੀਂ ਸੁਰਖਿਆ ਦੀ ਗਲ ਕਰਦੇ ਸਾਂ ਤਾਂ ਸਾਡੇ ਵਿਚੋਂ ਕਾਫੀ ਸਮੇਂ ਤਕ ਕੋਈ ਵੀ ਖੁਲੇ ਤੌਰ ਤੇ ਇਹ ਕਹਿਣ ਨੂੰ ਤਿਆਰ ਨਹੀਂ ਸੀ ਕਿ ਇਹਦਾ ਇਸ਼ਾਰਾ ਹਿੰਦ-ਚੀਨ ਸਰਹਦੀ ਝਗੜੇ ਵਲ ਹੈ ਅਤੇ ਹਮਲੇ ਤੋਂ ਭਾਵ ਚੀਨ ਦੇ ਕੰਮ ਅਤੇ ਦਾਹਵੇ ਸੀ। ਹਜ਼ਾਰਾਂ ਪਾਰਟੀ ਮੈਂਬਰ ਇਹ ਮਹਿਸੂਸ ਕਰਦੇ ਸਨ ਕਿ ਚੀਨ ਹਿੰਦ ਵਰਗੇ ਦੇਸ਼ ਵੱਲ ਯੋਗ ਢੰਗ ਨਾਲ ਨਹੀਂ ਸੀ ਵਰਤ ਰਿਹਾ ਪਰ ਬਹੁਤ ਹੀ ਘਟ ਮੈਂਬਰ ਚੀਨ ਨੂੰ ਖੁਲੇ ਤੌਰ ਤੇ ਹਮਲਾਆਵਰ ਕਰਾਰ ਦੇਣ ਨੂੰ ਤਿਆਰ ਸਨ।

ਹਮਲੇ ਦੇ ਅਤੇ ਮੈਕਮੋਹਨ ਲਾਈਨ ਨੂੰ ਹਿੰਦ ਦੀ ਸਰਹਦ ਮੰਨਣ ਦੇ ਸੁਆਲ ਤੇ ਕੋਈ ਨੀਤੀ ਅਪਨਾਉਣ ਦੀ ਸਾਡੀ ਢਿਲ ਨੇ ਭਾਰਤੀ ਲੋਕਾਂ ਦੀਆਂ ਨਜ਼ਰਾਂ ਵਿਚ ਸਾਡੀ ਪਾਰਟੀ ਦੀ ਦੇਸ ਵਲ ਵਫਾਦਾਰੀ ਨੂੰ ਸ਼ੱਕੀ ਬਣਾ ਦਿਤਾ ਸੀ। ਨਾਂ ਸਿਰਫ ਸਾਡੀ ਪਾਰਟੀ ਪਿਛੇ ਗਈ ਹੈ ਸਗੋਂ ਜਮਹੂਰੀ ਲਹਿਰ ਤੇ ਹਿੰਦ ਚੀਨ ਮਿਤਰਤਾ ਨੂੰ ਵੀ ਡੂੰਘੀ ਸਟ ਵਜੀ ਹੈ।

ਤਾਂ ਵੀ ਲੋਕਾਂ ਦੇ ਮਨਾਂ ਤੇ ਨਾ ਤਾਂ ਤਿਬਤ ਦਾ ਮਸਲਾ ਭਾਰੂ ਸੀ ਅਤੇ ਨਾਂ ਹੀ ਸਰਹਦੀ ਸੁਆਲ। ੧੯੫੯ ਵਿਚ ਲੋਕਾਂ ਵਿਚ ਮੁਖ ਜਜ਼ਬਾ ਹਿੰਦ ਸਰਕਾਰ ਦੀਆਂ ਘਰੇਲੂ ਨੀਤੀਆਂ ਤੋਂ ਬੇਜ਼ਾਰੀ ਦਾ ਸੀ ਜਿਹੜੀਆ ਕਿ ਮਿਹਨਤੀ ਲੋਕਾਂ ਦੀ ਲਹਿਰ ਦੇ ਅਤੇ ਆਮ ਲੋਕਾ ਦੇ ਹਿਤਾਂ ਦੇ ਵਿਰੁਧ ਸਨ ਅਤੇ ਸੁਆਰਥੀ ਹਿਤਾਂ ਦੀ ਰਾਖੀ ਕਰਦੀਆਂ ਸਨ। ਸਿਆਸੀ ਚੇਤੰਨਤਾਂ ਰਖਣ ਵਾਲੇ ਲੋਕਾਂ ਦੇ ਮਨਾਂ ਵਿਚ ਤਿਬਤ ਜਾਂ ਸਰਹਦ ਦੇ ਮਸਲੇ ਨਾਲੋਂ ਕਾਂਗਰਸ ਸਰਕਾਰ ਦੀ ਵਿਰੋਧਤਾ ਦਾ ਭਾਵ ਵਧੇਰੇ ਸੀ। ਜੋ ਕਿ ਸਰਕਾਰੀ ਮੁਲਾਜ਼ਮਾਂ ਦੀ ਹੜਤਾਲ (ਜੁਲਾਈ ੧੯੬੦) ਤੋਂ ਸਪਸ਼ਟ ਹੈ। ਲੋਕ ਸਰਕਾਰ ਦੀ ਅਮਨ ਤੇ ਨਿਰਪਖਤਾ ਦੀ ਬਦੇਸ਼ੀ ਨੀਤੀ ਦੇ ਆਮ ਕਰਕੇ ਹਮਾਇਤੀ ਸਨ ਜਦੋਂ ਕਿ ਮਜ਼ਦੂਰ ਜਨਤਾ ਨਾਲ ਸਬੰਧਤ ਘਰੇਲੂ ਨੀਤੀਆਂ ਦੀ ਡਟਕੇ ਵਿਰੋਧਤਾ ਕਰਦੇ ਸਨ।

ਪਰ (ਅਕਤੂਬਰ ੧੯੫੯) ਵਿਚ ਭਾਰਤੀ ਸਿਪਾਹੀਆਂ ਉਤੇ ਲਦਾਖ ਵਿਚ ਗੋਲੀ ਚਲਣ ਦੇ ਹਾਦਸੇ ਨੇ ਦੇਸ਼ ਨੂੰ ਹਿਲੂਣ ਦਿਤਾ। ਲੋਕਾਂ ਦਾ ਗੁਸਾ ਨਵੀਆਂ ਸਿਖਰਾਂ ਤੇ ਚਲਾ ਗਿਆ। ਏਸ ਦੁਖਦਾਈ ਘਟਨਾ ਤੇ ਡੂੰਘੇ ਰੋਸ ਦਾ ਪ੍ਰਗਟਾਵਾ ਕਰਦਿਆਂ ਪਾਰਟੀ ਦੇ ਜਨਰਲ ਸਕਤਰ ਕਾ: ਅਜੈ ਘੋਸ਼ ਨੂੰ ੨੪ ਅਕਤੂਬਰ ੧੯੫੯

ਨੂੰ ਇਕ ਬਿਆਨ ਜਾਰੀ ਕਰਨਾ ਪਿਆ। ਹੁਣ ਜ਼ਿਆਦਾ ਦੇਰ ਚੁਪ ਰਹਿਣਾ ਸੰਭਵ ਨਹੀਂ ਸੀ।

ਭਾਰਤ ਦੀ ਕਮਿਊਨਿਸਟ ਪਾਰਟੀ ਚੰਗਾ ਤਕੜਾ ਭਾਰ ਸਹਿ ਰਹੀ ਸੀ। ਚੀਨ ਦੀ ਕਮਿਊਨਿਸਟ ਪਾਰਟੀ ਨਾਲ ਵਿਰੋਧ ਖੜਾ ਕਰਨਾ ਕੋਈ ਸੌਖੀ ਗੱਲ ਨਹੀਂ ਸੀ। ਸਾਡੇ ਵਿਚੋਂ ਕੁਝ ਨੂੰ ਇਹ ਭਰੋਸਾ ਵੀ ਨਹੀਂ ਸੀ ਕਿ ਅਸੀਂ ਹਕੀਕਤਾਂ ਦੀ ਜਾਂਚ ਵਿਚ ਜਾਂ ਮਸਲੇ ਵਲ ਸਿਧਾਂਤਕ ਪਹੁੰਚ ਵਿਚ ਦਰੁਸਤ ਹਾਂ।

ਦੋ ਐਸੇ ਮੁਲਕਾਂ ਵਿਚਾਲੇ ਸਰਹਦੀ ਮਤ ਭੇਦਾਂ ਵੇਲੇ ਇਕ ਮਾਰਕਸੀ–ਲੈਨਿਨੀ ਪਾਰਟੀ ਦਾ ਕੀ ਫਰਜ਼ ਸੀ ਜਿਨ੍ਹਾਂ 'ਚੋਂ ਇਕ ਸਮਾਜਵਾਦੀ ਹੈ ਅਤੇ ਦੂਜਾ ਸਰਮਾਏਦਾਰ, ਦੋਵੇਂ ਜਮਹੂਰੀਅਤ ਤੇ ਅਮਨ ਤੇ ਬਸਤੀਵਾਦੀ ਵਿਰੋਧੀ ਸਾਂਝੇ ਕੈਂਪ ਨਾਲ ਸਬੰਧਤ ਹੋਣ ? ਸਰਮਾਏਦਾਰ ਪ੍ਰਬੰਧ ਹੇਠ ਭਾਰਤ ਤਾਂ ਗਲਤ ਹੋ ਸਕਦਾ ਹੈ ਪਰ ਕੀ ਸਮਾਜਵਾਦੀ ਪ੍ਰਬੰਧ ਹੇਠ ਚੀਨ ਵੀ ਗਲਤੀ ਕਰ ਸਕਦਾ ਸੀ ?

ਦੋ ਕੌਮਾਂ ਤੇ ਦੋ ਮਿਤਰ ਦੇਸ਼ਾਂ ਵਿਚਾਲੇ ਸਬੰਧਾਂ ਲਈ ਸਰਹਦ ਦੀ ਕੀ ਵੁਕਤ ਹੈ ? ਕਿਸੇ ਹਾਕਮ ਕਮਿਊਨਿਸਟ ਪਾਰਟੀ ਲਈ ਇਲਾਕਾਈ ਮਸਲੇ ਅਤੇ ਸਰਹਦ ਦੀ ਕੀ ਮਹਤੱਤਾ ਹੋਣੀ ਚਾਹੀਦੀ ਹੈ ਜਦੋਂ ਕਿ ਐਸੇ ਦੇਸ਼ ਦੀ ਮਿਤਰਤਾ ਰੱਖਣ ਜਾਂ ਗੁਆਉਣ ਦਾ ਮਸਲਾ ਸਾਹਮਣੇ ਹੋਵੇ ਜਿਹੜਾ ਦੇਸ਼ ਕਿ ਨਵਾਂ ਨਵਾਂ ਆਜ਼ਾਦ ਹੋਇਆ ਹੋਵੇ ਤੇ ਬਸਤੀਵਾਦੀ ਗੁਲਾਮੀ ਦੀ ਰਹਿੰਦ ਖੂੰਹਦ ਨੂੰ ਖਤਮ ਕਰਨ ਦੇ ਯਤਨਾਂ ਵਿਚ ਲਗਿਆ ਹੋਵੇ ?

ਅਜਿਹੇ ਅਤੇ ਹੋਰ ਬਹੁਤ ਸਾਰੇ ਸੁਆਲ ਸਾਨੂੰ ਬਹੁਤ ਫਿਕਰਮੰਦ ਕਰਦੇ ਸਨ। ਮਗਰ ਅਸੀਂ ਉਹਨਾਂ ਨੂੰ ਨਾ ਉਲੀਕਿਆ ਜਾਂ ਪਾਰਟੀ ਸਫਾਂ ਵਿਚ ਬਹਿਸ ਲਈ ਨਾ ਰਖਿਆ। ਕੁਝ ਭਾਵੀ ਯਕੀਨ ਨਾਲ ਸਾਨੂੰ ਆਸ ਸੀ ਕਿ ਸ਼ਾਇਦ ਚੀਨੀ ਆਗੂਆਂ ਦੀ ਸਿਆਣਪ ਮਸਲੇ ਨੂੰ ਹੱਲ ਕਰ ਲਵੇਗੀ ਪਰ ਉਹਨਾਂ ਕੀਤਾ ਨਾ।

## ਇਹ ਪਰਤਵੀਂ ਨਜ਼ਰ ਕਿਉਂ ?

ਅਸੀਂ ਏਸ ਸਭ ਕਾਸੇ ਉਤੇ ਪਰਤਵੀਂ ਝਾਤ ਕਿਉਂ ਮਾਰ ਰਹੇ ਹਾਂ ?

ਪਹਿਲੀ ਗੱਲ—ਤਾਕਿ ਚੇਤਾ ਰਹੇ ਕਿ ਕਿਵੇਂ ਇਹ ਸਭ ਚੀਜ਼ਾਂ ਵਧੀਆਂ ਤੇ ਕਿਹੜੀਆਂ ਵਿਰੋਧਤਾਈਆਂ ਅਤੇ ਨਾ ਆਗਿਆ ਦੇਣ ਯੋਗ ਹਾਲਤਾਂ ਵਿਚ ਚੀਨ ਦੀ ਪਾਰਟੀ ਖੁਦ ਵੀ ਗਰਸੀ ਅਤੇ ਸਾਡੀ ਪਾਰਟੀ ਤੇ ਦੋਵਾਂ ਮਹਾਨ ਦੇਸ਼ਾਂ ਨੂੰ ਵੀ ਸੁਟਿਆ।

ਦੂਸਰੇ —ਕੁਝ ਲੋਕਾਂ ਨੂੰ ਅਸੀਂ ਯਾਦ ਕਰਵਾਉਣਾ ਚਾਹੁੰਦੇ ਹਾਂ ਕਿ ਭਾਰਤੀ

ਕਮਿਊਨਿਸਟ ਪਾਰਟੀ ਨੇ ਕਦੇ ਵੀ ਅਤਰ ਪਾਰਟੀ ਵਤੀਰੇ ਦੀ ਪਧਰ ਨੂੰ ਨਹੀਂ ਤੋੜਿਆ ਜਿਸ ਬਾਰੇ ਕਿ ਚੀਨੀ ਆਗੂਆਂ ਨੇ ਕੌਮਾਂਤਰੀ ਕਮਿਊਨਿਸਟ ਲਹਿਰ ਵਿਚ ਏਨਾ ਹਾਲ ਪਾਹਰਿਆ ਮਚਾਇਆ ਹੋਇਆ ਹੈ।

ਤੀਸਰੇ—ਅਸੀਂ ਦਿਖਾਉਣਾ ਚਾਹੁੰਦੇ ਕਿ ਮੌਜੂਦਾ ਲੀਡਰਸ਼ਿਪ ਜਾਂ ਜਿਵੇਂ ਕਿ ਚੀਨੀ ਆਖਦੇ ਹਨ 'ਗੁਟ' ਹੀ ਨਹੀਂ ਜੋ ਕਿ ਚੀਨ ਦੇ ਪਖ ਤੇ ਦਲੀਲਾਂ ਨਾਲ ਬਿਲਕੁਲ ਅਸਹਿਮਤ ਹੈ ਸਗੋਂ ਬਹੁਤ ਚਿਰ ਪਹਿਲਾਂ, ਕਾ: ਅਜੈ ਘੋਸ਼ ਦੀ ਅਤੇ ਉਸ ਸਮੇਂ ਦੀ ਕੌਮੀ ਕੌਂਸਲ ਦੀ ਅਗਵਾਈ ਹੇਠ ਸਾਡੀ ਪਾਰਟੀ ਐਸੇ ਸਿਟਿਆਂ ਤੇ ਪੁਜੀ ਸੀ ਜਿਹੜੇ ਚੀਨ ਦੀ ਪਾਰਟੀ ਤੋਂ ਬਿਲਕੁਲ ਅਡ ਸਨ।

ਅਤੇ ਚੌਥੇ—ਆਪਣੀ ਮੌਤ ਤੋਂ ਪਹਿਲਾਂ ਜਨਵਰੀ ੧੯੬੨ ਵਿਚ ਕਾ: ਅਜੈ ਘੋਸ਼ ਨੂੰ ਇਕ ਕਰੜਾ ਬਿਆਨ ਜਾਰੀ ਕਰਨਾ ਪਿਆ ਸੀ ਜਿਸ ਲਈ ਚੀਨ ਨੇ ਉਨ੍ਹਾਂ ਨੂੰ "ਨਹਿਰੂ ਦੇ ਪਿਛਲਗ" ਹੋਣ ਦਾ ਖਿਤਾਬ ਦਿਤਾ ਸੀ। (ਦਸੰਬਰ ੭, ੧੯੬੧)

ਇਹਨਾਂ ਘਟਨਾਵਾਂ ਤੋਂ ਕਾਫੀ ਚਿਰ ਬਾਦ ਸਾਡੀ ਹੋਰ ਵੀ ਜ਼ੋਰ ਨਾਲ ਨਿਖੇਧੀ ਕੀਤੀ ਜਾਣੀ ਸ਼ੁਰੂ ਹੋਈ ਕਿਉਂਕਿ ਬਹੁਤ ਸਾਰੀਆਂ ਸ਼ੋਕਦਾਇਕ ਗਲਾਂ ਵਾਪਰ ਚੁਕੀਆਂ ਸਨ। ਨਾ ਸਿਰਫ ਹਿੰਦ–ਚੀਨ ਮਸਲੇ ਬਾਰੇ ਸਗੋਂ ਕੁਲ ਕਮਿਊਨਿਸਟ ਦੁਨੀਆਂ ਅਤੇ ਜਮਹੂਰੀਅਤ ਤੇ ਅਮਨ ਜਗਤ ਨਾਲ ਸਬੰਧਤ ਅਹਿਮ ਸੁਆਲਾਂ ਬਾਰੇ ਵੀ।

ਚੀਨ ਦੀ ਕਮਿਊਨਿਸਟ ਪਾਰਟੀ ਸੰਸਾਰ ਦੀਆਂ ਕਮਿਊਨਿਸਟ ਪਾਰਟੀਆਂ ਨਾਲ ਅਤੇ ਉਨ੍ਹਾਂ ਨੂੰ ਏਕੇ ਵਿਚ ਬੰਨ੍ਹਣ ਵਾਲੀ ਸਾਂਝੀ ਸੋਚਣੀ ਨਾਲ ਸਿੱਧੀ ਟੱਕਰ ਵਿਚ ਆ ਗਈ ਸੀ। ਸੰਸਾਰ ਵਾਦ-ਵਿਵਾਦ ਵਿਚ ਹਿੰਦ-ਚੀਨ ਮਸਲਾ ਕੇਵਲ ਇਕ ਘਟਨਾ ਹੀ ਬਣਿਆ। ਸਥਾਨਕ ਮਸਲਾ ਹੋਣ ਦੀ ਥਾਂ ਇਹ ਇਕ ਕੁਲ ਸੰਸਾਰ ਕਮਿਊਨਿਸਟ ਲਹਿਰ ਅਤੇ ਸੰਸਾਰ ਰਾਜਨੀਤਕ ਖੇਤਰ ਵਿਚ ਚੀਨੀ ਸੋਚਣੀ ਅਤੇ ਕਰਨੀ ਉਤੇ ਅਸਰ ਅੰਦਾਜ਼ ਹੋਣ ਵਾਲਾ ਸੁਆਲ ਬਣ ਗਿਆ।

ਮੌਜੂਦਾ ਦੌਰ ਅਤੇ ਜੰਗ ਨਾਲ ਸੰਬੰਧਤ, ਅਮਨ ਅਤੇ ਸਾਮਰਾਜ ਦੇ ਵਿਰੋਧ ਨਾਲ ਸਬੰਧਤ, ਪੁਰਅਮਨ ਸਹਿ-ਹੋਂਦ, ਕੌਮੀ ਆਜ਼ਾਦੀ ਅਤੇ ਜਮਾਤੀ ਘੋਲ, ਨਵੇਂ ਨਵੇਂ ਆਜ਼ਾਦ ਹੋਏ ਮੁਲਕਾਂ ਦਾ ਮਸਲਾ ਅਤੇ ਰੋਲ, ਉਨ੍ਹਾਂ ਦੀ ਇਨਕਲਾਬੀ ਜਦੋਜਹਿਦ ਅਤੇ ਉਨ੍ਹਾਂ ਦੇ ਸਮਾਜਵਾਦ ਨੂੰ ਵਧਣ ਦੇ ਢੰਗ, ਕਟੜਵਾਦ ਅਤੇ ਸੋਧਵਾਦ ਆਦਿ ਮਸਲਿਆਂ ਤੇ ਚੀਨੀ ਲੀਡਰਸ਼ਿਪ ਦੀ ਗਲਤ ਸੂਝ ਬੁਨਿਆਦੀ ਤੌਰ ਤੇ ਅਕਤੂਬਰ ਨਵੰਬਰ ੧੯੬੨ ਵਿਚ ਹਿੰਦ-ਚੀਨ ਸਰਹੱਦ ਤੇ ਵਾਪਰਣ ਵਾਲੀ ਬਿਪਤਾ ਦੀ ਜੜ੍ਹ ਸੀ

ਇਹਨਾਂ ਸਭ ਸੁਆਲਾਂ ਉਤੇ, ਜਿਹੜੇ ਹਰ ਦੇਸ਼ ਅਤੇ ਹਰ ਪਾਰਟੀ ਤੇ ਬੜੀ ਡੂੰਘੀ ਤਰ੍ਹਾਂ ਅਸਰ ਅੰਦਾਜ਼ ਹੁੰਦੇ ਹਨ, ਸੰਸਾਰ ਦੀਆਂ ਬਹੁ-ਗਿਣਤੀ ਪਾਰਟੀਆਂ ਨਾਲ ਅਤੇ ੮੧ ਪਾਰਟੀਆਂ ਦੇ ੧੯੬੦ ਦੇ ਮਾਸਕੋ ਬਿਆਨ ਵਿਚ ਸਰਬ ਪਰਵਾਨ ਸੂਝ ਨਾਲ ਚੀਨ ਦੀ ਲੀਡਰਸ਼ਿਪ ਨੇ ਟਕਰ ਲੈ ਲਈ ਹੈ।

ਇਸ ਲਈ ਸੁਆਲ ਹੁਣ ਇਹ ਨਹੀਂ ਰਿਹਾ ਕਿ ਚੀਨ ਦੀ ਲੀਡਰ-ਸ਼ਿਪ ਸਿਰਫ ਹਿੰਦੁਸਤਾਨ ਵਿਚ ਜ਼ਮਾਤੀ ਸੰਬੰਧਾਂ ਨੂੰ ਅਤੇ ਰਾਜਸੀ-ਆਰਥਕ ਅਵਸਥਾ ਨੂੰ ਕਿਸਤਰਾਂ ਜਾਂਚਦੀ ਹੈ। ਸਵਾਲ ਹੁਣ ਇਹ ਬਣ ਗਿਆ ਹੈ ਕਿ ਉਹ ਸਮੁੱਚੀ ਸੰਸਾਰ ਅਵਸਥਾ ਵਲ ਕੀ ਨਜ਼ਰੀਆ ਰੱਖਦੇ ਹਨ। ਹਿੰਦ-ਚੀਨ ਮਸਲਾ ਉਸ ਸਿਧਾਂਤਕ ਮਸਲੇ ਦਾ ਇਕ ਹਿਸਾ ਬਣ ਗਿਆ ਹੈ ਜਿਸ ਤੇ ਕਿ ਸੰਸਾਰ ਕਮਿਊਨਿਸਟ ਲਹਿਰ ਵਿਚ ਬਹਿਸ ਚਲ ਰਹੀ ਹੈ।

ਅਤੇ ਇਹ ਬਹਿਸ ਕਮਿਊਨਿਸਟ ਪਾਰਟੀਆਂ ਦੇ ਨਿੱਜੀ ਖੇਤਰ ਵਿਚ ਹੀ ਨਹੀਂ ਚਲਾਈ ਜਾ ਰਹੀ। ਇਹ ਖੁਲੀ ਦੁਨੀਆਂ ਸਾਹਮਣੇ ਹੈ, ਜਿਸ ਦੁਨੀਆਂ ਵਿਚ ਕਿ ਉਹ "ਦੁਸ਼ਮਨ ਵੀ ਸ਼ਾਮਲ ਹੈ, ਜੋ ਇਸ ਤੇ ਕੱਛਾਂ ਵਜਾਉਂਦਾ ਹੈ–" ਇਹ ਗੱਲ ਕਦੋਂ, ਕਿਉਂ ਅਤੇ ਕਿਵੇਂ ਵਾਪਰੀ ?

# ਸੰਸਾਰ ਕਮਿਊਨਿਸਟ ਲਹਿਰ ਨਾਲ ਬੁਨਿਆਦੀ ਵਖੇਵੇਂ

ਹਿੰਦ-ਚੀਨ ਸਰਹੱਦੀ ਝਗੜੇ ਨੇ ਸੰਸਾਰ ਰਾਇ ਦੀਆਂ ਸਭ ਧਿਰਾਂ ਦਾ ਧਿਆਨ ਆਪਣੇ ਵੱਲ ਖਿਚਿਆ ਹੈ। ੧੯੫੪ ਦੀ ਮਿਤਰਤਾ ਸੰਧੀ ਨਾਲ ਭਾਰਤ ਤੋਂ ਬਾਹਰ ਸਾਮਰਾਜੀ ਅਤੇ ਅੰਦਰ ਪਛਾਖੜ ਨਾਖੁਸ਼ ਸੀ। ਸਰਹੱਦ ਬਾਰੇ ਵਖੇਵਿਆਂ ਤੇ ੧੯੫੯ ਵਿਚਲੀਆਂ ਝੜਪਾਂ ਨਾਲ ਬਦੇਸ਼ ਵਿਚ ਸਾਮਰਾਜੀ ਅਤੇ ਦੇਸ਼ ਅੰਦਰਲਾ ਪਛਾਖੜ ਖੁਸ਼ ਹੋਏ। ਇਸ ਤੋਂ ਉਲਟ ਸੰਸਾਰ ਦੀਆਂ ਕਮਿਊਨਿਸਟ ਪਾਰਟੀਆਂ ਅਤੇ ਸਮਾਜਵਾਦੀ ਦੇਸ਼ ੧੯੫੪ ਦੀ ਸੰਧੀ ਤੇ ਖੁਸ਼ ਸਨ ਪਰ ਸਭ ਨੇ ੧੯੫੯ ਦੀ ਝੜਪ ਤੇ ਅਫਸੋਸ ਜ਼ਾਹਰ ਕੀਤਾ। ਪਰ ਸਿਵਾਏ ਚੀਨੀਆਂ ਦੇ ਕਿਸੇ ਵੀ ਕਮਿਊਨਿਟ ਪਾਰਟੀ ਜਾਂ ਸਮਾਜਵਾਦੀ ਦੇਸ਼ ਨੇ ਸਰਹਦੀ ਝਗੜੇ ਬਾਰੇ ਕੁਝ ਨਹੀਂ ਸੀ ਆਖਿਆ ਸਾਰੇ ਹੀ ਪੁਰਅਮਨ ਹਲ ਦੇ ਇਛਕ ਸਨ।

ਫਿਰ ਵੀ ਲਾਂਗਜੂ ਦੇ ਹਲਕੇ ਵਿਚ ਝੜਪ ਤੋਂ ਪਿਛੋਂ ਅਤੇ ਇਸ ਤੋਂ ਪੈਦਾ ਹੋਏ ਤਨਾਵ ਤੋਂ ਪਿਛੋਂ ੯ ਸਤੰਬਰ ੧੯੫੯ ਨੂੰ ਸੋਵੀਅਟ ਯੂਨੀਅਨ ਦੀ ਖਬਰ ਏਜੰਸੀ, ਤਾਸ, ਨੇ ਇਸ ਘਟਨਾ ਤੇ ਇਕ ਬਿਆਨ ਜਾਰੀ ਕੀਤਾ। ਇਹ ਪਹਿਲੀ ਵਾਰ ਸੀ ਜਦ ਕਿ ਕਿਸੇ ਸਮਾਜਵਾਦੀ ਮੁਲਕ ਜਾਂ ਕਿਸੇ ਕਮਿਊਨਿਸਟ ਪਾਰਟੀ ਨੇ ਖੁਲੇ ਤੌਰ ਤੇ ਇਸ ਝਗੜੇ ਤੇ ਅਫਸੋਸ ਪ੍ਰਗਟ ਕੀਤਾ ਸੀ।

ਇਸ ਬਿਆਨ ਦੇ ਖਿਲਾਫ ਚੀਨ ਦੀ ਪਾਰਟੀ ਦਾ ਪ੍ਰਤਿਕਰਮ ਬੜਾ ਕਰੜਾ ਸੀ। ਉਨ੍ਹਾਂ ਨੇ ਇਸਨੂੰ ਚੀਨ ਦੀ ਸਿਧੀ ਨਿਖੇਧੀ ਸਮਝਿਆ, ਜੋ ਕਿ ਇਹ ਨਹੀਂ ਸੀ। ਉਨ੍ਹਾਂ ਨੇ ਇਹ ਕਿਹਾ ਕਿ ਇਹ ਬਿਆਨ ਜਾਰੀ ਕਰਕੇ ਸੋਵੀਅਟ ਯੂਨੀਅਨ ਦੀ ਕਮਿਊਨਿਸਟ ਪਾਰਟੀ ਨੇ ਅਤੇ ਸੋਵੀਅਟ ਸਰਕਾਰ ਨੇ "ਸਮਾਜਵਾਦੀ ਚੀਨ ਦੇ ਖਿਲਾਫ ਬੁਰਜੂਆ ਨਹਿਰੂ ਦਾ ਪੱਖ ਲਿਆ ਹੈ।" ਉਨ੍ਹਾਂ ਨੇ ਕਿਹਾ ਕਿ ਰੂਸੀ ਕਮਿਊਨਿਸਟ ਪਾਰਟੀ ਨੇ ਇਸ ਬਿਆਨ ਨੂੰ ਜਾਰੀ ਕਰਕੇ ਅਤੇ ਇਸ ਵਿਚ ਅਪਨਾਏ ਗਏ ਦ੍ਰਿਸ਼ਟੀਕੋਨ ਨਾਲ ਪਰੋਲਤਾਰੀ ਕੌਮਾਂਤਰੀਵਾਦ ਦੇ ਅਸੂਲਾਂ ਦੀ ਉਲੰਘਣਾ ਕੀਤੀ ਸੀ

ਉਨ੍ਹਾਂ ਅਨੁਸਾਰ ਸੋਵੀਅਤ ਯਨੀਅਨ ਨੂੰ ਚੀਨ ਦੀ ਖੁਲ੍ਹੇ ਤੌਰ ਤੇ ਹਮਾਇਤ ਕਰਨੀ ਚਾਹੀਦੀ ਸੀ।

ਸਭ ਤੋਂ ਵਧ, ਉਨਾਂ ਨੇ ਦੋਸ਼ ਲਾਇਆ ਕਿ ਜਦ ਕੈਂਪ ਡੇਵਿਡ ਗੱਲਬਾਤ ਸ਼ੁਰੂ ਹੋਣ ਵਾਲੀ ਹੈ ਤਾਂ ਸੋਵੀਅਟ ਯੂਨੀਅਨ ਅਤੇ ਇਸਦੀ ਕਮਿਊਨਿਸਟ ਪਾਰਟੀ ਨੇ ਇਹ ਬਿਆਨ ਅਮਰੀਕਨ ਸਾਮਰਾਜ ਅਤੇ–ਉਸ ਸਮੇਂ ਦੇ–ਪ੍ਰਧਾਨ ਆਈਜ਼ਨਹਾਵਰ ਨੂੰ ਖੁਸ ਕਰਨ ਲਈ ਜਾਰੀ ਕੀਤਾ ਸੀ।

ਇਸ ਤਰ੍ਹਾਂ ਸੋਵੀਅਟ ਯੂਨੀਅਨ ਦੀ ਕਮਿਊਨਿਸਟ ਪਾਰਟੀ ਨੇ ਪਰੋਲਤਾਰੀ ਕੌਮਾਂਤਰੀਵਾਦ ਛੱਡ ਦਿਤਾ ਸੀ, ਅਤੇ ਅਮਰੀਕੀ ਸਾਮਰਾਜ ਅਤੇ ਸਰਮਾਏਦਾਰ ਹਿੰਦ ਦੇ ਪੱਖ ਵਿਚ ਸਮਾਜਵਾਦੀ ਚੀਨ ਨੂੰ ਤਿਆਗ ਦਿਤਾ ਸੀ। ਸੋਵੀਅਟ ਯੂਨੀਅਨ ਦੀ ਕਮਿਊਨਿਸਟ ਪਾਰਟੀ ਤੇ ਖਰੁਸ਼ਚੋਵ ਸੋਧਵਾਦ ਦੀ ਦਲ ਦਲ ਵਿਚ ਜਾ ਫਸੇ ਸਨ।

ਤਾਸ ਦੇ ਬਿਆਨ ਨੇ, ਜੋ ਕਿ ਇਸ ਵਿਵਾਦ ਵਿਚ ਏਨਾ ਉਘੜ ਕੇ ਆਇਆ ਹੈ, ਕੀ ਕਿਹਾ ਸੀ ? ਇਸ ਵਿਚ ਕਿਹਾ ਗਿਆ ਸੀ :—

"ਇਹ ਧਿਆਨ ਦੇਣ ਯੋਗ ਗੱਲ ਹੈ ਕਿ ਇਸ ਘਟਨਾ ਨੂੰ ਪਛਮੀ ਮੁਲਕਾਂ ਦੇ, ਅਤੇ ਖਾਸ ਕਰਕੇ ਅਮਰੀਕਾ ਵਿਚਲੇ, ਉਨ੍ਹਾਂ ਹਲਕਿਆਂ ਨੇ ਫੜ ਲਿਆ ਹੈ ਜੋ ਕਿ ਸੋਵੀਅਟ ਯੂਨੀਅਨ ਦੇ ਮੰਤਰੀ ਮੰਡਲ ਦੇ ਪ੍ਰਧਾਨ, ਨ. ਸ. ਖਰੁਸ਼ਚੋਵ ਅਤੇ ਯੂਨਾਈਟਿਡ ਸਟੇਟਸ ਦੇ ਪ੍ਰਧਾਨ ਡੀ. ਆਈਜ਼ਨਹਾਵਰ ਦੇ ਫੇਰੀਆਂ ਦੇ ਤਬਾਦਲੇ ਸਮੇਂ ਹਾਲਾਤ ਨੂੰ ਵਧੇਰੇ ਖਰਾਬ ਕਰਨਾ ਚਾਹੁੰਦੇ ਹਨ; ਕੌਮਾਂਤਰੀ ਤਨਾਵ ਨੂੰ ਘਟਨ ਤੋਂ ਰੋਕਣ ਦੇ ਅਭਿਲਾਸ਼ੀ ਹਨ। ਇਹੋ ਜਹੇ ਢੰਗਾਂ ਨਾਲ ਉਹ ਸਰਦ ਜੰਗ ਨੂੰ ਖਤਮ ਕਰਨ ਨਾਲ ਸੰਬੰਧਤ ਸਵਾਲਾਂ ਤੇ ਪਛਮੀ ਮੁਲਕਾਂ ਵਿਚ ਸਮਾਜਵਾਦੀ ਰਾਜਾਂ ਨਾਲ ਕਿਸੇ ਫੈਸਲੇ ਤੇ ਪੁਜਣ ਦੀ ਵਧ ਰਹੀ ਇਛਿਆ ਨੂੰ ਖਤਮ ਕਰਨਾ ਚਾਹੁੰਦੇ ਹਨ।

"ਇਸ ਗਲ ਤੇ ਕੋਈ ਵੀ ਅਫਸੋਸ ਕੀਤੇ ਬਿਨਾ ਨਹੀਂ ਰਹਿ ਸਕਦਾ ਕਿ ਚੀਨ-ਹਿੰਦ ਸਰਹੱਦ ਤੇ ਇਕ ਹਾਦਸਾ ਵਾਪਰਿਆ ਹੈ। ਸੋਵੀਅਟ ਯੂਨੀਅਨ ਦੇ ਹਿੰਦ ਅਤੇ ਚੀਨ ਦੋਹਾਂ ਦੇਸ਼ਾਂ ਨਾਲ ਹੀ ਮਿਤਰਤਾ ਵਾਲੇ ਸੰਬੰਧ ਹਨ।

"ਚੀਨੀ ਅਤੇ ਸੋਵੀਅਟ ਲੋਕ ਭਰਾਤਰੀ ਭਾਵ ਵਾਲੀ ਦੋਸਤੀ ਦੇ ਅਟੁਟ ਬੰਧਨਾਂ ਵਿਚ ਬੰਨੇ ਹੋਏ ਹਨ, ਜਿਸ ਦਾ ਆਧਾਰ ਪਰੋਲਤਾਰੀ ਕੌਮਾਂਤਰੀਵਾਦ ਦੇ

ਮਹਾਨ ਅਸੂਲ ਹਨ। ਪੁਰਅਮਨ ਸਹਿਹੋਂਦ ਦੇ ਖਿਆਲਾਂ ਦੇ ਅਨੁਕੂਲ ਭਾਰਤ ਅਤੇ ਸੋਵੀਅਟ ਯੂਨੀਅਨ ਵਿਚਕਾਰ ਮਿਤਰਾਨਾ ਸਹਿਯੋਗ ਸਫਲਤਾ ਪੂਰਵਕ ਵਧ ਰਿਹਾ ਹੈ।

"ਹਿੰਦ-ਚੀਨ ਸਰਹੱਦ ਤੇ ਵਾਪਰੀ ਘਟਨਾ ਦੀ ਸਰਦ ਜੰਗ ਨੂੰ ਹਵਾ ਦੇਣ ਦੇ ਅਤੇ ਦੋਂਹ ਕੌਮਾਂ ਵਿਚਕਾਰ ਮਿਤਰਤਾ ਦੇ ਜੜ੍ਹੀਂ ਤੇਲ ਦੇਣ ਦੇ ਮੰਤਵ ਲਈ ਵਰਤੋਂ ਦੀਆਂ ਕੋਸ਼ਸ਼ਾਂ ਦੀ ਜ਼ੋਰਦਾਰ ਢੰਗ ਨਾਲ ਨਿਖੇਧੀ ਕੀਤੀ ਜਾਣੀ ਚਾਹੀਦੀ ਹੈ।

ਤਾਸ ਦੇ ਬਿਆਨ ਵਿਚ ਕਿਹਾ ਗਿਆ ਸੀ "ਉਚ ਸੋਵੀਅਟ ਹਲਕੇ ਇਸ ਗੱਲ ਵਿਚ ਵਿਸ਼ਵਾਸ ਪ੍ਰਗਟ ਕਰਦੇ ਹਨ ਕਿ ਚੀਨੀ ਲੋਕ ਗਨ ਤੰਤਰ ਦੀ ਸਰਕਾਰ ਅਤੇ ਹਿੰਦ ਗਨ-ਤੰਤਰ ਦੀ ਸਰਕਾਰ ਇਸ ਗੱਲ ਦਾ ਖਿਆਲ ਰਖਣਗੀਆਂ ਕਿ ਇਹ ਘਟਨਾ ਉਨ੍ਹਾਂ ਲੋਕਾਂ ਦੇ ਆਸ਼ਿਆਂ ਦੀ ਪੂਰਤੀ ਨਾਂ ਕਰ ਸਕੇ ਜੋ ਕਿ ਕੌਮਾਂਤਰੀ ਹਾਲਾਤ ਨੂੰ ਸੁਧਾਰਨਾ ਨਹੀਂ ਵਿਗਾੜਨਾ ਚਾਹੁੰਦੇ ਹਨ। ਇਨ੍ਹਾਂ ਉਘੇ ਸੋਵੀਅਟ ਹਲਕਿਆਂ ਦਾ ਵਿਸ਼ਵਾਸ ਸੀ ਕਿ ਹਿੰਦ ਅਤੇ ਚੀਨ ਦੇ ਲੋਕਾਂ ਵਿਚਲੀ ਪਰੰਪਰਾਈ ਮਿਤਰਤਾ ਦੀ ਸਪਿਰਿਟ ਵਿਚ ਦੋਵੇਂ ਸਰਕਾਰਾਂ ਪ੍ਰਸਪਰ ਮੁਫ਼ਾਦ ਨੂੰ ਮੁਖ ਰਖ ਕੇ ਆਪਣਾ ਝਗੜਾ ਨਿਪਟਾ ਲੈਣਗੀਆਂ। ਇਹ ਗੱਲ ਕੌਮਾਂਤਰੀ ਸਹਿਯੋਗ ਅਤੇ ਅਮਨ ਪੱਖੀ ਤਾਕਤਾਂ ਨੂੰ ਤਗੜਿਆਂ ਕਰਨ ਵਿਚ ਵੀ ਮਦਦ ਦੇਵੇਗੀ।"

## ਸੋਵੀਅਤ ਪਾਰਟੀ ਖਿਲਾਫ ਦੋਸ਼

ਇਹੋ ਜਿਹੇ ਬਿਆਨ ਵਿਚ ਕਿਹੜੀ ਗੱਲ ਹੈ ਜਿਸ ਤੇ ਚੀਨੀ ਲੀਡਰਸ਼ਿਪ ਨੂੰ ਇਤਰਾਜ਼ ਹੈ?

ਉਨ੍ਹਾਂ ਕਿਹਾ :—

"ਠੀਕ ਅਤੇ ਗਲਤ ਵਿਚਕਾਰ ਕੋਈ ਨਿਖੇੜ ਨਾਂ ਕਰਦਿਆਂ ਹੋਇਆਂ, ਬਿਆਨ ਵਿਚ ਸਰਹੱਦੀ ਝਗੜੇ ਬਾਰੇ 'ਅਫਸੋਸ' ਪ੍ਰਗਟ ਕੀਤਾ ਗਿਆ ਸੀ। ਅਤੇ ਅਸਲ ਵਿਚ ਚੀਨ ਦੇ ਠੀਕ ਸਟੈਂਡ ਦੀ ਨਿਖੇਧੀ ਕੀਤੀ ਗਈ ਸੀ। ਉਨ੍ਹਾਂ ਨੇ ਇਥੋਂ ਤਕ ਕਹਿ ਦਿਤਾ ਕਿ ਇਹ 'ਦੁਖਦਾਇਕ' ਅਤੇ 'ਅਫਸੋਸਨਾਕ' ਸੀ। ਇਹ ਇਤਿਹਾਸ ਵਿਚ ਪਹਿਲੀ ਮਿਸਾਲ ਹੈ ਕਿ ਇਕ ਸਮਾਜਵਾਦੀ ਮੁਲਕ ਨੇ ਇਕ ਸਰਮਾਏਦਾਰ ਮੁਲਕ ਦੇ ਪਛਾਖੜ ਵਲੋਂ ਫੌਜੀ ਭੜਕਾਹਟ ਦੀ ਨਿਖੇਧੀ ਕਰਨ ਦੀ ਬਜਾਏ ਇਕ ਹੋਰ ਭਰਾਤਰੀ ਸਮਾਜਵਾਦੀ ਦੇਸ ਦੀ ਨਿਖੇਧੀ ਕੀਤੀ ਜਦ ਕਿ ਉਸਨੂੰ ਫੌਜੀ ਭੜਕਾਹਟ

ਦਰਪੇਸ਼ ਸੀ ।" ("ਇਹ ਵਖੇਵੇਂ ਕਿਥੋਂ" ਆਦਿ । ਪੀਪਲਜ਼ ਡੇਲੀ ਦਾ ਐਡੀਟੋਰੀਅਲ ੨੭ ਫਰਵਰੀ ੧੯੬੩ । ਐਫ. ਐਲ. ਪੀ., ਪੀਕਿੰਗ, ਸਫਾ ੧੧-੧੨)

ਕੋਈ ਚੰਗੀ ਤਰ੍ਹਾਂ ਦੇਖ ਸਕਦਾ ਹੈ ਕਿ ਚੀਨੀ ਸ਼ੁਭ ਭਾਵਨਾ ਵਾਲੇ ਬਿਆਨਾਂ ਨੂੰ ਵੀ ਕਿਸ ਤਰ੍ਹਾਂ ਸਮਝਦੇ ਹਨ ।

"ਹਿੰਦ ਚੀਨ ਸਰਹਦੀ ਝਗੜੇ ਦੇ ਦੌਰਾਨ ਇਹ ਲੋਕ (ਭਾਵ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਤੇ ਹੋਰ) ਗਲਤ ਤੋਂ ਠੀਕ ਦਾ ਨਿਖੇੜ ਕਰਨ 'ਵਿਚ ਅਸਫਲ ਰਹੇ ਹਨ; ਇਨ੍ਹਾਂ ਨੇ 'ਨਿਰਪੱਖ' ਹੋਣ ਦਾ ਢਕੋਂਜ ਰਚੀ ਰਖਿਆ ਹੈ, ਅਤੇ ਚੀਨ ਨੂੰ ਸਿਰਫ ਅਖੌਤੀ ਤੌਰ ਤੇ ਭਰਾ ਕਿਹਾ ਹੈ ਜਦ ਕਿ ਅਸਲ ਵਿਚ ਉਹ ਹਿੰਦ ਦੇ ਪਛਾਖੜ ਧੜੇ ਨੂੰ ਆਪਣੇ ਸਕੇ ਸਮਝਦੇ ਰਹੇ ਹਨ । ਕੀ ਇਨ੍ਹਾਂ ਲੋਕਾਂ ਨੂੰ ਆਪਣੀ ਜ਼ਮੀਰ ਨੂੰ ਪੜਚੋਲ ਕੇ ਆਪਣੇ ਆਪ ਨੂੰ ਇਹ ਨਹੀਂ ਪੁਛਣਾ ਚਾਹੀਦਾ ਕਿ ਉਨ੍ਹਾਂ ਦੇ ਮਾਰਕਸਵਾਦ-ਲੈਨਿਨਵਾਦ ਦਾ ਕੀ ਬਣਿਆ ਹੈ ? ਉਨ੍ਹਾਂ ਦੇ ਪਰੋਲਤਾਰੀ ਕੌਮਾਂਤਰੀਵਾਦ ਨੂੰ ਕੀ ਹੋ ਗਿਆ ਹੈ ? ("ਸਭ ਦੇਸ਼ਾ ਦੇ ਮਜ਼ਦੂਰੋ ਇਕ ਹੋ ਜਾਓ, ਆਦਿ" ਪੀ: ਡੀ: ਐਡੀਟੋਰੀਅਲ, ੧੫-੧੨-੬੨ F.L.P. ਪੀਕਿੰਗ ਸਫਾ ੧੧)

ਇਸ ਤਰ੍ਹਾਂ ਚੀਨ ਦੀ ਲੀਡਰਸ਼ਿਪ ਨੇ ਸੋਵੀਅਤ ਯੂਨੀਅਨ ਦੀ ਸਿਰਫ ਇਸ ਲਈ ਹੀ ਨਿਖੇਧੀ ਕੀਤੀ ਕਿ ਉਨ੍ਹਾਂ ਨੇ ਗੋਲੀ ਚਲਣ ਤੇ ਅਤੇ ਝੜਪ ਹੋਣ ਤੇ ਅਫਸੋਸ ਜ਼ਾਹਰ ਕੀਤਾ ਸੀ ਅਤੇ ਇਸ ਨੂੰ ਉਨ੍ਹਾਂ ਨੇ ਪਰੋਲਤਾਰੀ ਕੌਮਾਂਤਰੀਵਾਦ ਤੋਂ ਮੂੰਹ ਮੋੜਨਾ ਆਖਿਆ । ਤਾਂ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਉਨ੍ਹਾਂ ਨੇ ਸਾਡੇ ਤੇ ਹੋਰ ਵੀ ਬੁਰੇ ਵਿਸ਼ੇਸ਼ਣ ਵਗਾਹੇ ਹਨ ਜਦ ਕਿ ਇਸ ਝਗੜੇ ਨਾਲ ਸਿਧੇ ਸਬੰਧਤ ਦੇਸ ਦੀ ਪਾਰਟੀ ਦੇ ਨਾਤੇ ਅਸੀਂ ਉਨ੍ਹਾਂ ਨਾਲ ਸਹਿਮਤ ਨਹੀਂ ਹੋਏ, ਉਹਨਾਂ ਦੇ ਹਮਲੇ ਦੀ ਹਮਾਇਤ ਕਰਨ ਤੋਂ ਇਨਕਾਰ ਕਰ ਦਿਤਾ 'ਅਤੇ ਦੇਸ਼ ਦੀ ਰਖਿਆ ਦੇ ਹੱਕ ਵਿਚ ਖੜੇ ਹੋਣ ਦਾ ਫੈਸਲਾ ਕੀਤਾ ।

## ਅਲਬਾਨੀਆ ਇਕੋ ਇਕ ਹਮਾਇਤੀ

ਸਿਵਾਏ ਅਲਬਾਨੀਆ ਦੇ ਦੁਨੀਆਂ ਭਰ ਦੀਆਂ ਕਮਿਊਨਿਸਟ ਪਾਰਟੀਆਂ ਚੋਂ ਹੋਰ ਕਿਸੇ ਨੇ ਵੀ ਚੀਨੀ ਲੀਡਰਸ਼ਿਪ ਦੇ ਇਨ੍ਹਾਂ ਅਣੋਖੇ ਅਤੇ ਅਪਮਾਨਜਨਕ ਇਲਜ਼ਾਮਾਂ ਦੀ ਹਮਾਇਤ ਨਹੀਂ ਕੀਤੀ ।

ਹਿੰਦ-ਚੀਨ ਸਰਹਦੀ ਮਸਲੇ ਵਲ ਚੀਨੀ ਲੀਡਰਸ਼ਿਪ ਦੀ ਪਹੁੰਚ ਨੂੰ ਸਮਝਣ

ਲਈ ਇਹ ਨੋਟ ਕਰਨਾ ਜ਼ਰੂਰੀ ਹੈ ਕਿ ਇਸ ਸੁਆਲ ਉਤੇ ਉਨ੍ਹਾਂ ਦੇ ਸਿਰਫ "ਬੁਰਜੂਆ ਨਹਿਰੂ" ਅਤੇ ਹਿੰਦ ਕਮਿਊਨਿਸਟ ਪਾਰਟੀ ਨਾਲ ਹੀ ਵਖੇਵੇਂ ਨਹੀਂ ਸਨ, ਸਗੋਂ ਨਾਲ ਹੀ ਮਾਰਕਸਵਾਦ ਲੈਨਿਨਵਾਦ ਦੇ ਅਤਿ ਜ਼ਰੂਰੀ ਪ੍ਰਸਤਾਂਵਾਂ ਉਪਰ ਅਤੇ ਉਨ੍ਹਾਂ ਦੇ ਅਜ ਦੇ ਯੁਗ ਤੇ ਲਗੂ ਕਰਨ ਦੇ ਮਸਲੇ ਤੇ ਸੰਸਾਰ ਕਮਿਊਨਿਸਟ ਲਹਿਰ ਨਾਲ ਚੀਨੀ ਲੀਡਰਸ਼ਿਪ ਦੇ ਤੀਖਣ ਅਤੇ ਬੁਨਿਆਦੀ ਵਖੇਵੇਂ ਪੈਦਾ ਹੋ ਚੁਕੇ ਸਨ।

ਇਹ ਯਾਦ ਰੱਖਣਾ ਜ਼ਰੂਰੀ ਹੈ ਕਿ ਇਨ੍ਹਾਂ ਵਿਵਾਦਾਂ ਵਿਚ ਚੀਨੀ ਲੀਡਰਸ਼ਿਪ ਦੀ ਹਮਾਇਤ ਤੇ ਕੇਵਲ ਅਲਬਾਨੀ ਹੀ ਸਨ ਤੇ ਅਲਬਾਨੀਆ ਨੇ **੧੯੫੯-੬੦** ਵਿਚਲੇ ਸਮੇਂ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਅਤੇ ਇਸ ਦੀ ਲੀਡਰਸ਼ਿਪ ਤੇ ਇਥੋਂ ਤਕ ਵੀ ਦੋਸ਼ ਲਾ ਦਿਤਾ ਕਿ ਉਹ ਸਾਮਰਾਜ ਨੂੰ 'ਸੁਆਰ' ਜਾਂ 'ਸ਼ਿੰਗਾਰ' ਰਹੇ ਹਨ; ਕਿ ਉਹ ਸਾਮਰਾਜ ਨੂੰ ਖੁਸ਼ ਕਰਨ ਦੇ ਯਤਨ ਕਰ ਰਹੇ ਹਨ।

੮ ਸਤੰਬਰ ੧੯੫੯ ਦਾ ਚੂ-ਐਨ-ਲਾਈ ਦਾ ਜੁਆਬ, ਜਿਸ ਵਿਚ ਉਹਨਾਂ ਨੇ ਪਹਿਲੀ ਵਾਰੀ ਮੈਕਮੋਹਨ ਲਾਈਨ ਦੇ ਦੱਖਣ ਵੱਲ ਨੇਫਾ ਦੇ ਕਾਫੀ ਵੱਡੇ ਇਲਾਕੇ ਤੇ ਆਪਣਾ ਹੱਕ ਦਸਿਆ ਸੀ, ਲਾਂਗਜੂ ਦੀ ਝੜਪ ਅਤੇ ਤਾਸ ਦਾ ੯ ਸਤੰਬਰ ਦਾ ਬਿਆਨ-ਇਹ ਸਭ ਚੀਜ਼ਾਂ ਅਸਲ ਵਿਚ ਉਸ ਸਮੇਂ ਹੋਈਆਂ ਜਦੋਂ ਕਿ ਚੀਨ ਦੀ ਲੀਡਰਸ਼ਿਪ ਨੇ ਉਸ ਸਾਰੀ ਡੂੰਘੇਰੀ ਸੂਝ ਨਾਲੋਂ ਨਾਤਾ ਤੋੜ ਲੈਣ ਦਾ ਫੈਸਲਾ ਕਰ ਲਿਆ ਸੀ ਜੋ ਕਿ **੧੯੫੬** ਦੀ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਦੀ ਵੀਹਵੀਂ ਕਾਂਗਰਸ ਨੇ ਅਤੇ **੧੯੫੭** ਦੇ ਮਾਸਕੋ ਐਲਾਨ ਨੇ ਕੌਮਾਂਤਰੀ ਕਮਿਊਨਿਸਟ ਲਹਿਰ ਨੂੰ ਦਿੱਤੀ ਸੀ।

ਇਹ ਹੀ ਸਮਾਂ ਸੀ ਜਦੋਂ 'ਕਿ ਲਾਲ ਝੰਡੇ' ਵਿਚ "ਲੈਨਿਨਵਾਦ ਜ਼ਿੰਦਾਬਾਦ" ਦੇ ਸਿਰਲੇਖ ਹੇਠ ਮਸ਼ਹੂਰ ਲੇਖ ਛਪੇ। ਬਿਲਕੁਲ ਏਸੇ ਹੀ ਸਮੇਂ ਜੂਨ **੧੯੬੦** ਨੂੰ ਵਰਲਡ ਫੈਡਰੇਸ਼ਨ ਆਫ਼ ਟਰੇਡ ਯੂਨੀਅਨਜ਼ ਦੀ ਪੀਕਿੰਗ ਮੀਟਿੰਗ ਵਿਚ ਸੰਸਾਰ ਦੀਆਂ ਕਈ ਕਮਿਊਨਿਸਟ ਪਾਰਟੀਆਂ ਤੇ, ਸਮੇਤ ਸਾਡੀ ਪਾਰਟੀ ਦੇ, ਬਿਲਕੁਲ ਗਲਤ ਚੀਜ਼ਾਂ ਲਈ ਹਮਲੇ ਕੀਤੇ ਗਏ ਕਿ ਇਹ ਸੋਧਵਾਦੀ ਹਨ, ਇਹ ਕੌਮੀ ਸਰਮਾਏਦਾਰੀ ਜਾਂ ਸਾਮਰਾਜ ਦੀ ਪੂਛਲ ਬਣੇ ਹੋਏ ਹਨ, ਅਤੇ ਮਾਰਕਸਵਾਦ-ਲੈਨਿਨਵਾਦ ਦੇ ਬੁਨਿਆਦੀ ਅਸੂਲਾਂ ਨੂੰ ਛਟਿਆ ਰਹੇ ਹਨ।

ਇਹ ਲਗ ਪਗ ਇਸਤਰਾਂ ਲੱਗਦਾ ਹੈ ਕਿ **੧੯੫੯** ਅਤੇ **੧੯੬੦** ਵਿਚ ਹਿੰਦ-

ਚੀਨ ਸਰਹੱਦ ਤੇ ਚੀਨ ਦੀ ਲੀਡਰਸ਼ਿਪ ਦੇ ਕੰਮ ਅਤੇ ਇਸਦਾ ਵਤੀਰਾ ਜ਼ਿਆਦਾ ਤਰ ਉਹਨਾਂ ਦੇ ਮਾਰਕਸਵਾਦ—ਲੈਨਿਨਵਾਦ ਦੀ, ਉਹਨਾਂ ਦੀ ਪੁਰ-ਅਮਨ ਸਹਿਹੋਂਦ ਦੀ ਸੂਝ ਦੀ, ਅਮਨ ਹਲਕੇ (ਪੀਸ ਜ਼ੋਨ) ਦੇ ਨਵੇਂ ਆਜ਼ਾਦ ਹੋਏ ਨਿਰਪੱਖ ਜਮਹੂਰੀ ਦੇਸ਼ਾਂ ਵਲ ਉਹਨਾਂ ਦੇ ਨਵੇਂ ਵਤੀਰੇ ਦੀ ਅਤੇ ਸਾਮਰਾਜ ਦੇ ਮੁਕਾਬਲੇ ਵਿਚ ਉਹਨਾਂ ਦੇ ਆਪਣੇ ਵਤੀਰੇ ਦੀ ਅਜ਼ਮਾਇਸ਼ ਅਤੇ ਅਭਿਆਸ ਸੀ ।

ਇਸ ਲਈ ਉਹਨਾਂ ਨੇ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਉਤੇ ਹੇਠ ਲਿਖਿਆ ਹਮਲਾ ਕੀਤਾ :—

"ਕੈਂਪ ਡੇਵਿਡ ਗੱਲ ਬਾਤ ਤੋਂ ਪਿਛੋਂ ਕਈ ਸਾਥੀਆਂ ਦੇ ਸਿਰ ਫਿਰ ਗਏ ਸਨ ਅਤੇ ਉਹ ਚੀਨੀ ਕਮਿਊਨਿਸਟ ਪਾਰਟੀ ਦੀਆਂ ਘਰੋਗੀ ਤੇ ਬਦੇਸ਼ੀ ਨੀਤੀਆਂ ਤੇ ਖੁਲ੍ਹੇ ਡੁਲ੍ਹੇ ਹਮਲੇ ਕਰਨ ਲਈ ਜ਼ਿਆਦਾ ਤੋਂ ਜ਼ਿਆਦਾ ਕਾਹਲੇ ਹੁੰਦੇ ਗਏ । ਉਹਨਾਂ ਨੇ ਚੀਨ ਕਮਿਊਨਿਸਟ ਪਾਰਟੀ ਤੇ ਖੁਲ੍ਹੇ ਤੌਰ ਤੇ ਇਹ ਦੋਸ਼ ਲਾਇਆ ਕਿ "ਇਹ ਸਰਮਾਏਦਾਰੀ ਨਿਜ਼ਾਮ ਦੀ ਪਕਿਆਈ ਨੂੰ ਤਾਕਤ ਨਾਲ ਪਰਖਣ" ਦਾ ਯਤਨ ਕਰ ਰਹੇ ਹਨ, ਅਤੇ ਇਹ "ਜੰਗ ਦੇ ਲਈ ਬੜੇ ਉਤਸੁਕ ਹਨ ਜਿਵੇਂ "ਕੁਕੜ ਭੇੜ ਲਈ ਉਤਸੁਕ ਹੁੰਦਾ ਹੈ ।" ਉਹਨਾਂ ਨੇ ਚੀਨ ਕਮਿਊਨਿਸਟ ਪਾਰਟੀ ਉਤੇ ਇਸ ਦੀ ਸਮਾਜਵਾਦੀ ਉਸਾਰੀ ਦੀ ਆਮ ਨੀਤੀ ਲਈ, ਇਸ ਦੀ ਵਡੀ ਅਗਾਂਹ ਛਾਲੀ ਲਈ, ਇਸ ਦੀਆਂ ਜਨਤਕ ਕਮਿਊਨਾਂ ਲਈ ਵੀ ਹਮਲੇ ਕੀਤੇ ਅਤੇ ਇਹ ਭੰਡੀ ਫੈਲਾਈ ਕਿ ਚੀਨੀ ਪਾਰਟੀ ਸਟੇਟ ਵੱਲ ਨੂੰ ਮੁਹਿੰਮ-ਬਾਜ਼ ਵਤੀਰੇ ਦੀ ਧਾਰਨੀ" ਹੈ । ("ਵਖੇਵੇਂ ਕਿਥੋਂ...... ਆਦਿ" ਸਫਾ ੧੨)

ਹਿੰਦ ਚੀਨ ਸਰਹੱਦ ਤੇ ੧੯੫੯-੬੦ ਦੇ ਝਗੜੇ ਅਤੇ ਕੌਮਾਂਤਰੀ ਕਮਿਊਨਿਸਟ ਲਹਿਰ ਵਿਚ ਮੁਠ ਭੇੜਾ ਦਾ ਆਧਾਰ ਇਹ ਬਿਰਤੀ ਅਤੇ ਪਹੁੰਚ ਸੀ ਜਿਵੇਂ ਕਿ ਉੱਪਰੇ ਦਿਤੀ ਟੂਕ ਤੋਂ ਜ਼ਾਹਰ ਹੈ ਜਿਸ ਦੀ ਕਿ ਨਾ ਕੋਈ ਬੁਨਿਆਦ ਹੈ ਅਤੇ ਨਾ ਜਿਸ ਵਿਚ ਕੋਈ ਸਚਾਈ ਹੈ ।

ਇਹੋ ਜਹੇ ਹਾਲਾਤ ਵਿਚ ੮੧ ਪਾਰਟੀਆਂ ਜੁੜੀਆਂ, ਵਖੇਵਿਆਂ ਨੂੰ ਨਿਤਾਰਿਆ ਅਤੇ ਸੰਸਾਰ ਮਜ਼ਦੂਰ ਜਮਾਤ ਅਤੇ ਸੰਸਾਰ ਕਮਿਊਨਿਸਟ ਲਹਿਰ ਦੇ ਮੈਨੀਫੈਸਟੋ ਦੇ ਤੌਰ ਤੇ ਦਸੰਬਰ ੧੯੬੦ ਵਿਚ ਮਾਸਕੋ ਬਿਆਨ ਜਾਰੀ ਕੀਤਾ ਗਿਆ ।

ਅਸੀਂ ਉਨ੍ਹਾਂ ਵਾਦਵਿਵਾਦ ਵਾਲੇ ਮਸਲਿਆਂ ਵਿਚ ਨਹੀਂ ਪੈ ਰਹੇ ਜਿਨ੍ਹਾਂ ਤੇ

ਇਸ਼ ਕਾਨਫਰੰਸ ਵਿਚ ਬਹਿਸ ਹੋਈ ਸੀ ਤੇ ਜੋ ਤਹਿ ਕੀਤੇ ਗਏ। ਅਤੇ ਨਾਂ ਹੀ ਅਸੀਂ ਕਾਨਫਰੰਸ ਦੇ ਨਤੀਜਿਆਂ ਦਾ ਜਾਇਜ਼ਾ ਲੈ ਰਹੇ ਹਾਂ। ਇਥੇ ਅਸੀਂ ਸਿਰਫ ਹਿੰਦ-ਚੀਨ ਝਗੜੇ ਦੇ ਸਿਧਾਂਤਕ ਪਿਛੋਕੜ ਵਲ ਧਿਆਨ ਦੁਆ ਰਹੇ ਹਾਂ। ਉਸ ਸੋਚਨੀ ਵਲ ਧਿਆਨ ਦੁਆ ਰਹੇ ਹਾਂ ਜਿਹੜੀ ਚੀਨੀ ਸਾਥੀਆਂ ਦੇ ਮਨਾਂ ਤੇ ਹਾਵੀ ਹੋਈ ਹੋਈ ਸੀ ਅਤੇ ਜਿਹੜੀ ਸੋਚਨੀ **੧੯੫੯-੬੦** ਦੇ ਝਗੜੇ ਤੇ ਝੜਪਾਂ ਦਾ ਪਿਛੋਕੜ ਬਣੀ।

ਅਸੀਂ ਇਥੇ ਇਸ ਤੇ ਬਹਿਸ ਨਹੀਂ ਕਰ ਰਹੇ ਕਿ ਕਿਹੜਾ ਨਕਸ਼ਾ ਠੀਕ ਸੀ ਜਾਂ ਕਿਸਦੇ ਦਾਅਵੇ ਠੀਕ ਜਾਂ ਗਲਤ ਸਨ। ਬਹਿਸ ਦੇ ਮੌਜੂਦਾ ਪੜਾ ਤੇ ਸਾਡਾ ਮੰਤਵ, ਜਿਸ ਤਰ੍ਹਾਂ ਘਟਨਾਵਾਂ ਵਾਪਰੀਆਂ, ਉਨ੍ਹਾਂ ਦਾ ਸਿਧਾਂਤਕ-ਰਾਜਨੀਤਕ ਪਿਛੋਕੜ ਲਭਣ ਤੋਂ ਹੈ।

ਕਿਉਂਕਿ, ਇਲਾਕਾਈ ਤੌਰ ਤੇ ਪੁਜ਼ੀਸ਼ਨ ਇਹ ਹੈ ਕਿ ਚੀਨ ਵਾਲੇ ਲਦਾਖ ਦੇ ਉਸ ਹਿਸੇ ਤੇ ਬੜੇ ਮਜ਼ਬੂਤ ਅਤੇ ਸੁਰਖਿਅਤ ਢੰਗ ਨਾਲ ਕਾਬਜ਼ ਹਨ ਜਿਥੇ ਉਨ੍ਹਾਂ ਦੀ ਸਿਨਕਿਆਂਗ ਨੂੰ ਜਾਂਦੀ ਸੜਕ ਹੈ। ਉਸ ਥਾਂ ਨਾਂ ਹਿਦੁਸਤਾਨੀ ਲੋਕ ਸਨ ਨਾ ਚੀਨੀ ਸਗੋਂ ਚਟਾਨਾਂ ਤੇ ਪਹਾੜ ਹੀ ਸਨ। ਪੂਰਬੀ ਹਲਕੇ ਵਿਚ, ਭਾਰਤੀ ਪਾਸਾ ਮੈਕਮੋਹਨ ਲਾਈਨ ਦੇ ਦਖਣ ਵਲ ਹੈ ਅਤੇ ਚੀਨੀ **੧੯੫੯** ਵਿਚ ਇਸ ਲਾਈਨ ਨੂੰ ਪਾਰ ਕਰਨ ਦਾ ਅਤੇ ਨੇਫਾ ਦੇ ਇਲਾਕੇ ਤੇ ਹਮਲਾ ਕਰਨ ਦਾ ਕੋਈ ਨਿਸਚਿਤ ਵਿਚਾਰ ਨਹੀਂ ਸਨ ਰਖਦੇ।

## ਮੈਕਮੋਹਨ ਰੇਖਾ ਵਲ ਵਤੀਰਾ

ਅਸਲ ਵਿਚ, **੧੯੫੪** ਵਿਚ ਪੰਚ ਸ਼ੀਲ ਤੇ ਦਸਖਤ ਕਰਨ ਸਮੇਂ ਜਦੋਂ ਪੰ: ਨਹਿਰੂ ਵਲੋਂ ਚਾਉ-ਐਨ-ਲਾਈ ਅਗੇ ਇਹ ਸੁਆਲ ਉਠਾਇਆ ਗਿਆ ਕਿ ਇਸ ਸੰਧੀ ਨੂੰ ਅਤੇ ਭਾਰਤ ਦੇ ਤਿਬਤ ਤੋਂ ਹਟ ਜਾਣ ਨੂੰ ਮੁਖ ਰਖਕੇ ਕੋਈ ਹੋਰ ਇਲਾਕਾਈ ਸੁਆਲ ਤਾਂ ਨਹੀਂ ਸਨ ਰਹਿ ਗਏ? ਤਾਂ ਚਾਉ-ਐਨ-ਲਾਈ ਨੇ ਇਹ ਪ੍ਰਭਾਵ ਦਿਤਾ ਸੀ ਕਿ ਲੱਗ ਪੱਗ ਕੋਈ ਐਸਾ ਸੁਆਲ ਨਹੀਂ ਸੀ, ਅਤੇ ਭਾਵੇਂ ਮੈਕਮੋਹਨ ਲਾਈਨ ਚੀਨ ਵਲੋਂ ਪ੍ਰਵਾਨ ਨਹੀਂ ਸੀ ਕੀਤੀ ਗਈ, ਫਿਰ ਵੀ ਮਿਤ੍ਰਾਨਾ ਸਬੰਧਾਂ ਨੂੰ ਮੁਖ ਰਖਦਿਆਂ ਇਸ ਬਾਰੇ ਕੋਈ ਮੁਸ਼ਕਲ ਨਹੀਂ ਆਉਣ ਲਗੀ।

ਨਾਲ ਹੀ, ਅਕਤੂਬਰ **੧੯੫੯** ਵਿਚ ਪੀਕਿੰਗ ਗਏ ਸਾਡੇ ਡੈਲੀਗੇਸ਼ਨ ਨੂੰ

ਚੀਨੀ ਲੀਡਰਸ਼ਿਪ ਨੇ ਦ੍ਰਿੜ ਵਿਸ਼ਵਾਸ ਦੁਆਇਆ ਸੀ ਕਿ ਉਹ ਮੈਕਮੋਹਨ ਲਾਈਨ ਨੂੰ ਪਾਰ ਨਹੀਂ ਕਰਨਗੇ।

ਇਹ ਗਲ ਨਹੀਂ ਕਿ ਨਹਿਰੂ ਨੇ ਇਹ ਸੁਆਲ ਨਾ ਉਠਾਇਆ ਹੋਵੇ ਜਾਂ ਚੀਨ ਦੀ ਇਸ ਬਾਰੇ ਕੋਈ ਪਹੁੰਚ ਨਾ ਹੋਵੇ। **੧੯੫੪** ਦੀ ਪਹੁੰਚ ਇਹ ਸੀ ਕਿ ਇਸ ਸੁਆਲ ਨੂੰ ਤਹਿ ਕੀਤਾ ਜਾਏ, **੧੯੫੯** ਦੀ ਪਹੁੰਚ ਲੜਾਈ ਦੀ ਅਤੇ ਕੁਝ ਵੀ ਤਹਿ ਨਾ ਕਰਨ ਜਾਂ "ਛੋਟ" ਨਾ ਦੇਣ ਦੀ ਪਹੁੰਚ ਸੀ। ਜਦੋਂ ਇਹ ਪੁਛਿਆ ਗਿਆ ਕਿ **੧੯**੫੪ ਵਿਚ ਉਹਨਾਂ ਨੇ ਇਹ ਸੁਆਲ ਕਿਉਂ ਨਾ ਉਠਾਇਆ ਜਦ ਕਿ ਤਿਬਤ ਅਤੇ ਪੰਚ-ਸ਼ੀਲ ਵਰਗੇ ਪਰਮੁਖ ਮਸਲੇ ਤਹਿ ਕੀਤੇ ਜਾ ਰਹੇ ਸਨ ਅਤੇ ਭਾਰਤ ਤਿਬਤ ਤੋਂ ਹੱਟ ਗਿਆ ਸੀ, ਜੋ ਕਿ ਠੀਕ ਹੀ ਸੀ–ਤਾਂ ਚੀਨੀਆਂ ਉਤਰ ਦਿਤਾ ਕਿ "ਅਜੇ ਇਸ ਲਈ ਯੋਗ ਮੌਕਾ ਨਹੀਂ ਸੀ।"

ਇਸ ਲਈ ਇਸ ਤਰ੍ਹਾਂ ਲੱਗਦਾ ਸੀ ਕਿ **੧੯੫੯** ਵਿਚ ਜਦੋਂ ਸਿਧਾਂਤਕ ਪਿਛੋਕੜ ਬਦਲ ਗਿਆ ਸੀ ਤਾਂ ਯੋਗ ਮੌਕਾ ਆ ਗਿਆ ਸੀ ਕਿ ਚੀਨੀ ਅਪਣੇ ਨਵੇਂ ਪ੍ਰਸਤਾਵ ਨੂੰ ਹਿੰਦ-ਚੀਨ ਸਰਹਦੀ ਮਸਲੇ ਤੇ ਢੁਕਾ ਕੇ ਪਰਖ ਸਕਣ।

ਕੋਈ ਕਹਿ ਸਕਦਾ ਹੈ ਕਿ ਕੀ ਤਿਬਤ ਦੀਆਂ ਘਟਨਾਵਾਂ ਅਤੇ ਉਨ੍ਹਾਂ ਵਿਚ ਹਿੰਦੁਸਤਾਨੀ ਪਿਛਾਖੜ ਦੀ ਮੁਦਾਖਲਤ, ਜਿਸਨੂੰ ਕਿ ਹਿੰਦ ਸਰਕਾਰ ਅਤੇ ਨਹਿਰੂ ਦੀ ਵੀ ਜੇ ਮਦਦ ਨਹੀਂ ਸੀ ਤਾਂ ਹਲਾਸ਼ੇਰੀ ਜ਼ਰੂਰ ਸੀ, ੧੯੫੪ ਦੀ ਦੋਸਤੀ ਦੇ ਟੁਟਣ ਦਾ ਅਤੇ ਮਗਰਲੀਆਂ ਝੜਪਾਂ ਦਾ ਅਸਲ ਕਾਰਨ ਨਹੀਂ ਸੀ ?

ਇਹ ਗੱਲ–ਇਸ ਤਰ੍ਹਾਂ ਨਹੀਂ।

ਪਹਿਲੀ ਥਾਂ ਤੇ—ਤਿਬਤ ਦੀਆਂ ਘਟਨਾਵਾਂ ਵਲ ਭਾਰਤ ਸਰਕਾਰ ਦਾ ਵਤੀਰਾ, ਭਾਵੇਂ ਰਾਜਨੀਤਕ ਅਤੇ ਸਿਧਾਂਤਕ ਤੌਰ ਤੇ ਗਲਤ ਸੀ, ਸਰਹਦਾਂ ਨੂੰ ਪਾਰ ਕਰਨ ਦੀ ਕਿਸੇ ਵੀ ਘਟਨਾ ਦਾ ਕਾਰਨ ਨਹੀਂ ਸੀ ਬਣਿਆ। ਨਾ ਹੀ ਦਲਾਈ ਲਾਮਾ ਦੀ ਬਗਾਵਤ ਨੂੰ ਅਸਰ ਭਰਪੂਰ ਢੰਗ ਨਾਲ ਅਤੇ ਥੋਹੜੇ ਹੀ ਸਮੇਂ ਵਿਚ ਦਬਾਉਣ ਵਿਚ ਰੁਕਾਵਟ ਬਣਿਆ ਸੀ।

ਦੂਜੇ—ਜਿਸ ਤਰ੍ਹਾਂ ਚੀਨ ਦੀ ਲੀਡਰਸਿਪ ਕਹਿੰਦੀ ਹੈ **੧੯**੫੪ ਤੋਂ ਪਹਿਲਾਂ ਵੀ ਭਾਰਤ ਸਰਕਾਰ ਦਾ ਵਤੀਰਾ ਮਿਤਰਾਨਾ ਅਤੇ ਸਹਾਇਕ ਨਹੀਂ ਰਿਹਾ। ਅਸਲ ਵਿਚ ਹਿੰਦ ਸਰਕਾਰ ਨੇ **੧੯੫੦** ਵਿਚ ਚੀਨ ਦੇ ਕੋਰੀਆ ਵਿਚ ਅਤੇ ਹੋਰ ਥਾਵਾਂ

ਤੇ ਰੁਝੇ ਹੋਣ ਤੋਂ ਫਾਇਦਾ ਉਠਾ ਕੇ "ਚੀਨੀ ਇਲਾਕੇ ਦਾ ੯੦,੦੦੦ ਮੁਰਬਾ ਕਿਲੋ-ਮੀਟਰ ਤੋਂ ਵੀ ਜ਼ਿਆਦਾ ਇਲਾਕਾ ਧਿੰਗੋਜ਼ੋਰੀ ਮੱਲ ਲਿਆ ਸੀ" ਅਤੇ ਮਗਰੋਂ "ਮੈਕਮੋਹਨ ਲਾਈਨ ਤੋਂ ਕਈ ਥਾਵਾਂ ਤੇ ਪਾਰ ਆ ਗਏ ਸਨ।"

ਜੇ ਇੰਝ ਹੀ ਸੀ, ਤਾਂ ਕਿਸਤਰਾਂ ਉਹਨਾਂ ਨੇ ੧੯੫੪ ਵਿਚ ਭਾਰਤ ਨਾਲ ਮਿਤਰਤਾ ਦੀ ਸੰਧੀ ਤੇ ਦਸਖਤ ਕੀਤੇ ਜਦ ਕਿ ਭਾਰਤ ਪਹਿਲਾਂ ਹੀ ਇਹ "ਹਮਲਾ" ਕਰ ਚੁੱਕਾ ਸੀ ਅਤੇ ਕਿਸਤਰ੍ਹਾ ਉਨ੍ਹਾਂ ਨੇ ਮੈਕਮੋਹਨ ਲਾਈਨ ਤੇ ਬਹਿਸ ਨੂੰ ਲਾਂਭੇ ਰਖ ਦਿਤਾ ਜਦ ਕਿ ਨਹਿਰੂ ਇਹ ਬਹਿਸ ਛੇੜਨਾ ਚਾਹੁੰਦੇ ਸਨ।

ਹਿੰਦੁਸਤਾਨ ਦਾ ੯੦,੦੦੦ ਵਰਗ ਕਿਲੋਮੀਟਰ ਹੜਪ ਕਰ ਜਾਣ ਵਾਲਾ ਹਮਲਾ ੧੯੫੪ ਵਾਲੀ ਉਸ ਸੰਧੀ ਦੇ ਰਾਹ ਵਿਚ ਰੋੜਾ ਕਿਉਂ ਨਾਂ ਬਣਿਆਂ ?

ਅਤੇ ਤਿੱਬਤ ਦੀ ਨਿਗੂਣੀ ਜਹੀ ਬਗਾਵਤ, ਜਾਂ ਲਦਾਖ ਵਿਚ ਹਿੰਦੁਸਤਾਨੀ ਸਿਪਾਹੀਆਂ ਦਾ ਛੋਟਾ ਜਿਹਾ ਦਸਤਾ ਜਾਂ ਢੋਲਾ ਰਿੱਜ ਅਤੇ ਲਾਂਗਜੂ ਦਾ ਛੋਟਾ ਜਿਹਾ ਕਿਤਾ ਦੋਸਤੀ ਨੂੰ ਕਿਉਂ ਤੋੜ ਗਿਆ ਅਤੇ ੧੯੫੯, ੧੯੬੦ ਅਤੇ ੧੯੬੩ ਵਿਚ ਮਸਲੇ ਨੂੰ ਹਲ ਕਰਨ ਦੇ ਰਾਹ ਵਿਚ ਕਿਉਂ ਰੁਕਾਵਟ ਬਣ ਗਿਆ ?

ਹਿੰਦ-ਚੀਨ ਸਰਹੱਦ ਦੇ ਸੁਆਲ ਨੂੰ ਸਪਸ਼ਟ ਕਰਨ ਲਈ ਚੀਨੀ ਲੀਡਰਸ਼ਿਪ ਇਹ ਕਹਿੰਦੀ ਹੈ ਕਿ "ਇਹ ਸਮਝਣ ਲਈ ਸਾਨੂੰ ਹਿੰਦੁਸਤਾਨੀ ਸਰਮਾਏਦਾਰੀ ਅਤੇ ਵੱਡੀ ਜਗੀਰਦਾਰੀ ਦੇ ਜਮਾਤੀ ਖਾਸੇ ਦੀ ਛਾਨਬੀਨ ਕਰਨੀ ਚਾਹੀਦੀ ਹੈ, ਜਿਨ੍ਹਾਂ ਦੀ ਪ੍ਰਤਿਨਿਧਤਾ ਕਿ ਪੰਡਤ ਨਹਿਰੂ ਕਰਦਾ ਹੈ......" ਆਦਿ

ਚੀਨ ਦੇ ਕੰਮਾਂ ਨੂੰ ਸਮਝਣ ਲਈ, ਇਸੇ ਹੀ ਪਹੁੰਚ ਤੇ ਚਲਦਿਆਂ, ਵੱਡੀ ਸਰਮਾਏਦਾਰੀ ਜਾਗੀਰਦਾਰੀ ਅਤੇ ਸਾਮਰਾਜੀਆਂ ਨਾਲ, "ਜਿਨ੍ਹਾਂ ਨਾਲ ਕਿ ਉਹਨਾਂ ਦੇ ਨੇੜੇ ਦੇ ਸੰਬੰਧ ਹਨ", ਵਰਤਣ ਦੀ ਉਹਨਾਂ ਦੀ ਜਮਾਤੀ ਪਹੁੰਚ ਅਤੇ ਸਿਧਾਂਤਕ ਪੁਜ਼ੀਸ਼ਨ ਨੂੰ ਸਮਝਣਾ ਤੇ ਪਰਖਣਾ ਪਵੇਗਾ।

ਅਤੇ ਜਦੋਂ ਅਸੀਂ ਇਓਂ ਕਰਦੇ ਹਾਂ ਤਾਂ ਸਾਨੂੰ ਪਤਾ ਲੱਗਦਾ ਹੈ ਸਾਮਰਾਜ, ਜੰਗ, ਅਮਨ, ਸਹਿਹੋਂਦ ਆਦਿ ਨੂੰ ਨਜਿਠਣ ਵੱਲ ੧੯੫੪–੫੭ ਦੇ ਸਮੇਂ ਵਿਚ ਚੀਨ ਦੀ ਸਿਧਾਂਤਕ ਪਹੁੰਚ ਅਤੇ ਠੋਸ ਰਵੱਯੇ ਵਿਚ ਫਰਕ ਆ ਗਿਆ ਹੈ। ਉਹ ਇਸ ਪਹੁੰਚ ਤੇ ਅਪੜੇ ਹਨ ਕਿ ਕਿਸੇ ਵੀ ਥਾਂ ਕਿਸੇ ਵੀ ਕੀਮਤ ਤੇ "ਸਿੱਧਾ ਟਕਰਾਓ" ਲਿਆ ਜਾਏ–ਪਰ ਕਿਥੇ ? ਅਤੇ ਕਿਸ ਦੀ ਕੀਮਤ ਤੇ ? ਇਹ ਸਿਰਫ

ਉਹ ਹੀ ਆਪਣੀ ਚਲਾਕ ਬੁਧੀ ਨਾਲ ਫੈਸਲਾ ਕਰ ਸੱਕਦੇ ਹਨ ।

**੧੯੫੯** ਵਿਚ ਉਨ੍ਹਾਂ ਦੇ ਅਤੇ ਸੰਸਾਰ ਕਮਿਊਨਿਸਟ ਲਹਿਰ ਦੇ ਵਿਚਕਾਰ ਸਭ ਜ਼ਰੂਰੀ ਸਿਧਾਂਤਕ ਸੁਆਲਾਂ ਅਤੇ ਉਨ੍ਹਾਂ ਦੀ ਠੋਸ ਢੁਕਤ ਉਤੇ ਮੱਤ ਭੇਦ ਪੈਦਾ ਹੋ ਗਏ । ਉਹਨਾਂ ਨੇ ਖਰੁਸ਼ਚੋਵ ਦੀ ਆਈਜ਼ਨਹਾਵਰ ਨਾਲ ਮਿਲਣੀ ਅਤੇ ਸੰਸਾਰ ਖਿਚੋ-ਤਾਣ ਨੂੰ ਘਟਾਉਣ ਲਈ ਕੈਂਪ ਡੇਵਿਡ ਗੱਲਬਾਤ ਦੀ ਨੁਕਤਾ ਚੀਨੀ ਕੀਤੀ ਅਤੇ ਇਸ ਨੂੰ ਅਮਰੀਕਨ ਸਾਮਰਾਜੀ ਬਲੈਕ ਮੇਲ ਅੱਗੇ ਝੁਕਨਾ ਦਸਿਆ । ਅਤੇ ਇਸੇ ਹੀ ਰੌਂ ਵਿਚ, ਉਹਨਾਂ ਨੇ ਸਾਡੇ ਇਸ ਸੁਝਾਓ ਨੂੰ ਠੁਕਰਾ ਦਿਤਾ ਕਿ ਸਰਹੱਦੀ ਝਗੜੇ ਨੂੰ ਨਿਪਟਾਉਣ ਲਈ ਚੂ-ਐਨ-ਲਾਈ ਪੰਡਤ ਨਹਿਰੂ ਨੂੰ ਮਿਲਣ । ਪਰ ਲੱਗਦਾ ਹੈ ਕਿ ਮਿੰਟਗੁਮਰੀ ਨੂੰ ਪੀਕਿੰਗ ਵਿਚ ਮਿਲਣ ਤੇ ਉਹਨਾਂ ਨੂੰ ਕੋਈ ਇਤਰਾਜ਼ ਨਹੀਂ ਸੀ ।

ਕੀ ਹਿੰਦ-ਚੀਨ ਸਰਹਦੀ ਸੁਆਲ ਨਾਲ ਸੰਬੰਧਤ ਚੀਨ ਦੀ ਲੀਡਰਸ਼ਿਪ ਦੇ ਅਨੋਖੇ ਅਤੇ ਅਨ-ਸਹਾਇਕ ਵਤੀਰੇ ਦੀਆਂ ਜ਼ਿਮੇਵਾਰ ਮੁਖ ਤੌਰ ਤੇ ਸਿਧਾਂਤਕ ਪਹੁੰਚ ਵਿਚ ਇਹ ਤਬਦੀਲੀਆਂ ਹੀ ਨਹੀਂ ਸਨ ? ਤੱਥ ਇਸੇ ਹੀ ਗੱਲ ਵੱਲ ਇਸ਼ਾਰਾ ਕਰਦੇ ਹਨ ।

## ਚੀਨ ਦੀ ਜ਼ਿਮੇਵਾਰੀ

ਇਸ ਦਾ ਮਤਲਬ ਇਹ ਨਹੀਂ ਕਿ ਹਿੰਦੁਸਤਾਨੀ ਪਾਸੇ ਵਲੋਂ ਕੋਈ ਗਲਤੀ ਨਹੀਂ ਹੋਈ ਹੋਵੇਗੀ ਜਾਂ ਇਹਨਾਂ ਨੇ ਭੜਕਾਹਟ ਵਾਲਾ ਕੋਈ ਕੰਮ ਨਾਂ ਕੀਤਾ ਹੋਵੇ ਜਾਂ ਫਿਰ ਇਹ ਕਿ ਅਸੀਂ ਇਨ੍ਹਾਂ ਨੂੰ ਬਿਲਕੁਲ ਕੋਰਿਆਂ ਛੱਡ ਦਿੰਦੇ ਹਾਂ । ਪਰ ਇਸ ਦਾ ਮਤਲਬ ਇਹ ਜ਼ਰੂਰ ਹੈ ਕਿ ਸਮਾਜਵਾਦੀ ਚੀਨ ਅਤੇ ਇਸਦੀ ਲੀਡਰਸ਼ਿਪ ਮਾਰਕਸਵਾਦ-ਲੈਨਿਨਵਾਦ ਤੋਂ ਅਗਵਾਈ ਲੈ ਕੇ ਸਭ ਸਰਹਦੀ ਮੁਆਮਲਿਆਂ ਨੂੰ ਨਜਿਠਣ ਦੇ ਲੈਨਿਨਵਾਦੀ ਅਸੂਲਾਂ ਦੀ ਬਿਨਾਅ ਤੇ ਇਹ ਮਸਲਾ ਤਹਿ ਕਰ ਸਕਦੀ ਸੀ ਅਤੇ ਇਸ ਨੂੰ ਕਰਨਾ ਚਾਹੀਦਾ ਸੀ ।

ਜਿਵੇਂ ਕਿ ਉਹ ਪੇਸ਼ ਕਰਦੇ ਹਨ, "ਸੰਸਾਰ ਇਨਕਲਾਬ" ਸੰਬੰਧੀ ਉਹਨਾਂ ਦੀ ਲੜਾਈ ਦੀ ਨੀਤੀ ਅਤੇ ਦਾਅ-ਪੇਚਾਂ ਵਿਚ ਫਰਕ ਆ ਜਾਣਾ, ਉਹਨਾਂ ਦੇ ਸੰਸਾਰ ਕਮਿਊਨਿਸਟ ਲਹਿਰ ਨਾਲ ਵਖੇਵੇਂ ਅਤੇ ਖਾਸ ਕਰਕੇ ਸੋਵੀਅਟ ਯੂਨੀਅਨ ਅਤੇ ਇਸ ਦੀ ਕਮਿਊਨਿਸਟ ਪਾਰਟੀ, ਜੋ ਕਿ ਇਸ ਲਹਿਰ ਦੀ ਮੋਹਰਲੀ ਪਾਲ ਵਿਚ ਹੈ, ਨਾਲ ਵਖੇਵੇਂ, ਚੀਨ ਦੇ ਇਸ ਮਸਲੇ ਨੂੰ ਇਸਤਰ੍ਹਾਂ ਹਲ ਨਾਂ ਕਰਨ ਦੇ ਮੁਖ ਕਾਰਨ

ਸਨ। ਕੌਮਾਂਤਰੀ ਅਖਾੜੇ ਵਿਚ ਚੀਨ ਨੇ ਕੌਮਾਂਤਰੀ ਲਹਿਰ ਦੀ ਲਾਈਨ ਦੇ ਉਲਟ ਲਿਖਿਆ ਅਤੇ ਅਮਲ ਕੀਤਾ ਕਿਉਂਕਿ "ਕਾਫੀ ਸਮੇਂ ਤੋਂ. ਇਹ ਸਾਥੀ, ੧੯੫੭ ਦੇ ਮਾਸਕੋ ਐਲਾਨ ਨੂੰ ਮਨੋਂ ਲਾਹ ਕੇ, ਬੜੇ ਉਤਸਾਹਤ ਢੰਗ ਨਾਲ ਗਲਤ ਵਿਚਾਰਾਂ ਨੂੰ ਪਰਚਾਰਦੇ ਅਤੇ ਚੀਨ ਦੀ ਕਮਿਊਨਿਸਟ ਪਾਰਟੀ ਤੇ ਹਮਲੇ ਕਰਦੇ ਰਹੇ ਹਨ। ਇਸਤਰ੍ਹਾਂ ਉਹਨਾਂ ਨੇ ਕੌਮਾਂਤਰੀ ਕਮਿਊਨਿਸਟ ਲਹਿਰ ਵਿਚ ਅਤੇ ਸੰਸਾਰ ਦੇ ਲੋਕਾਂ ਵਿਚ ਇਸ ਖਤਰੇ ਤੋਂ ਡਰਦਿਆਂ, ਘਚੋਲਾ ਪੈਦਾ ਕਰ ਦਿਤਾ ਹੈ ਕਿ ਸਾਮਰਾਜ ਦੇ ਖਿਲਾਫ ਜੰਗ ਵਿਚ ਉਹਨਾਂ ਦਾ ਅਸਰ ਨਾਂ ਖਤਮ ਹੋ ਜਾਏ। ("ਵਖੇਵੇਂ ਕਿਥੋਂ...ਆਦਿ" ਸਫਾ ੧੨)

ਇਸ ਤੋਂ ਇਹ ਸਾਰੀ ਗੱਲ ਬਿਲਕੁਲ ਸਪਸ਼ਟ ਹੋ ਜਾਂਦੀ ਹੈ। ਚੀਨ ਦੀ ਲੀਡਰਸ਼ਿਪ ਅਨੁਸਾਰ, ਸੰਸਾਰ ਦੀਆਂ ਕਮਿਊਨਿਸਟ ਪਾਰਟੀਆਂ ਗਲਤ ਰਾਹ ਪੈ ਗਈਆਂ ਹਨ ਅਤੇ ਉਨ੍ਹਾਂ ਨੇ ਸਾਮਰਾਜ ਅਤੇ ਉਸ ਦੇ ਨਹਿਰੂ ਵਰਗੇ ਹਥਠੋਕਿਆਂ ਦੇ ਖਿਲਾਫ ਲੜਾਈ ਨੂੰ ਪਿਠ ਦਿਖਾ ਦਿਤੀ ਹੈ। ਇਸ ਲਈ ਚੀਨ ਦੀ ਲੀਡਰਸ਼ਿਪ ਨੇ ਮਸੀਹਾ ਦਾ ਰੋਲ ਸਾਂਭ ਲਿਆ ਹੈ।

ਅਸੀਂ ਮਸਲੇ ਨੂੰ ਇਸ ਤਰ੍ਹਾਂ ਸਮਝਣ ਦੀ ਕੋਸ਼ਿਸ਼ ਕਰ ਰਹੇ ਹਾਂ ਕਿਉਂਕਿ ਅਸੀਂ ਮਾਰਕਸਵਾਦੀ ਜੇ ਇਸ ਮਸਲੇ ਨੂੰ ਇਸ ਤਰ੍ਹਾਂ ਨਾ ਦੇਖੀਏ ਤਾਂ ਸਾਨੂੰ ਚੀਨ ਦੀ ਲੀਡਰਸ਼ਿਪ ਬਾਰੇ ਇੰਝ ਸੋਚਨਾ ਪਵੇਗਾ ਕਿ ਇਲਾਕਾ ਅਤੇ ਪੁਰਾਤਨ ਇਤਿਹਾਸ, ਨਕਸ਼ੇ ਅਤੇ ਸਰਹਦਾਂ ਦੇ ਨਿਗੂਣੇ ਖਿਆਲ ਹੀ ਉਨ੍ਹਾਂ ਦੀ ਅਗਵਾਈ ਕਰ ਰਹੇ ਹਨ ਅਤੇ ਉਹ ਚੰਗੇਜ਼ ਖਾਨ ਵਰਗੀ ਲਾਲਸਾ ਦੇ ਛੱਡੇ ਹੋਏ ਵਿਰਸੇ ਦੀ ਵੇਦੀ ਤੇ ਇਕ ਅਰਬ ਏਸ਼ੀਆਈ ਲੋਕਾਂ ਦੀ ਦੋਸਤੀ ਦੀ ਅਹੂਤੀ ਦੇ ਰਹੇ ਹਨ। ਸਿੱਧੀ ਗੱਲ ਹੈ ਕਿ ਇਹ ਗਲਤ ਹੋਵੇਗਾ। ਜੇ ਇੰਝ ਹੋਵੇ ਤਾਂ ੧੯੫੪ ਦੀ ਮਿਤਰਤਾ ਦੀ ਸੰਧੀ, ਅਤੇ ਉਸ ਸਮੇਂ ਦੀਆਂ ਤਕਰੀਰਾਂ ਅਤੇ ਸਿਆਸੀ ਸੂਤਰਾਂ ਦੀ ਕੋਈ ਦਲੀਲ ਨਹੀਂ ਦਿਸੇਗੀ।

ਜੰਗ ਹੋਵੇ ਜਾਂ ਨਾ, ਮਿਤਰਤਾ ਰਹੇ ਜਾਂ ਨਾ, ਇਲਾਕੇ ਦੇ ਹਰ ਇਕ ਇੰਚ ਤੇ ਹੱਕ ਜਮਾਇਆ ਜਾਏ ਜਾਂ ਬਿਲਕੁਲ ਹੱਕ ਨਾ ਜਮਾਇਆ ਜਾਏ, ਸਮਝੋਤਾ ਕੀਤਾ ਜਾਏ ਅਤੇ ਛੋਟਾਂ ਦਿਤੀਆਂ ਜਾਣ ਜਾਂ ਨਾ, ਹਮਲਾ ਕੀਤਾ ਜਾਏ ਜਾਂ ਜਿਥੇ ਹਾਂ ਉਥੇ ਹੀ ਠਹਿਰਿਆ ਜਾਏ—ਇਹ ਸਾਰੇ ਸੁਆਲ **ਜਮਾਤੀ, ਰਾਜਨੀਤੀ ਅਤੇ ਸਿਧਾਂਤ** ਦੇ ਸੁਆਲ ਹਨ ਅਤੇ ਹੋਣੇ ਵੀ ਚਾਹੀਦੇ ਹਨ, ਖਾਸ ਕਰਕੇ ਇਕ ਸਮਾਜਵਾਦੀ

ਰਾਜ ਨਾਲ ।

ਨਵੰਬਰ **੧੯੪੯** ਵਿਚ ਜਦੋਂ ਸਾਡੀ ਪਾਰਟੀ ਅਤੇ ਚੀਨ ਦੀ ਪਾਰਟੀ ਵਿਚਕਾਰ ਸ਼ੁਭ-ਇਛਾਵਾਂ ਦਾ ਮਸ਼ਹੂਰ ਵਟਾਂਦਰਾ ਹੋਇਆ ਤਾਂ ਉਨ੍ਹਾਂ ਦੀ ਹਿੰਦੁਸਤਾਨ ਬਾਰੇ ਇਕ ਰਾਏ ਸੀ । **੧੯**੫੪ ਵਿਚ ਜਦੋਂ ਚੂ-ਐਨ-ਲਾਈ ਨੇ ਦਿੱਲੀ ਵਿਚ ਤਕਰੀਰ ਕੀਤੀ ਤਾਂ ਉਨ੍ਹਾਂ ਦਾ ਭਾਰਤ ਬਾਰੇ ਖਿਆਲ ਕੁਝ ਹੋਰ ਸੀ । ਬਾਵਜੂਦ **੧੯੫੭** ਵਾਲੇ ਮਾਸਕੋ ਐਲਾਨ ਦੇ, ਉਨ੍ਹਾਂ ਨੇ **੧੯੫੯–੬੦** ਵਿਚ ਆਪਣੀ ਰਾਏ ਫਿਰ ਬਦਲ ਲਈ ।

ਚੀਨ ਦੀ ਲੀਡਰਸ਼ਿਪ ਦੇ ਪਾਸਿਉਂ ਇਹ ਲਗਾਤਾਰ ਯਤਨ ਰਿਹਾ ਹੈ ਕਿ ਉਹ **ਆਪਣੀ** ਮਾਰਕਸਵਾਦੀ-ਲੈਨਿਨਵਾਦੀ ਸੂਝ ਦੇ ਹਿਸਾਬ ਨਾਲ ਚੀਜ਼ਾਂ ਕਰਦੇ ਹਨ । ਇਹ ਇਕ ਵਖਰੀ ਗੱਲ ਹੈ ਕਿ ਉਹ ਸੂਝ ਕੁਝ ਸੂਰਤਾਂ ਵਿਚ ਠੀਕ ਹੈ ਜਾਂ ਗਲਤ ।

ਇਸ ਲਈ ਦੁਨੀਆਂ ਵਿਚ ਸਭ ਮਾਰਕਸਵਾਦੀ-ਲੈਨਿਨਵਾਦੀ ਪਾਰਟੀਆਂ ਹਿੰਦ-ਚੀਨ ਸਰਹੱਦੀ ਮਸਲੇ ਬਾਰੇ ਮਾਰਕਸਵਾਦ–ਲੈਨਿਨਵਾਦ ਦੇ ਆਧਾਰ ਤੇ ਹੀ ਬਹਿਸ ਕਰਦੀਆਂ ਹਨ; ਦਾਅਵਿਆਂ, ਨਕਸ਼ਿਆਂ ਅਤੇ ਇਤਿਹਾਸ ਦੇ ਆਧਾਰ ਤੇ ਨਹੀਂ । ਸਾਨੂੰ ਵੀ ਇਵੇਂ ਹੀ ਕਰਨਾ ਚਾਹੀਦਾ ਹੈ ।

ਹਿੰਦ ਵਿਚ ਵੀ ਅਤੇ ਹੋਰ ਥਾਵਾਂ ਤੇ ਵੀ ਕੁਝ ਲੋਕ ਨਕਸ਼ੇ, ਬੀਤੇ ਸਮੇਂ ਦਾ ਫੌਜੀ ਇਤਿਹਾਸ, ਬਰਤਾਨਵੀ ਫੌਜੀ ਮੁਹਿੰਮਾਂ ਦੇ ਅਯੋਗ ਕਬਜ਼ੇ, ਸੰਧੀਆਂ ਆਦਿ ਖੋਦਣ ਵਿਚ ਰੁਝੇ ਰਹੇ ਹਨ । ਇਕ ਜਾਂ ਦੂਜੀ ਧਿਰ ਦੇ ਦਾਅਵਿਆਂ ਦੀ ਸਹਾਇਤਾ ਲਈ ਜਾਂ ਇਕ ਜਾਂ ਦੂਜੀ ਧਿਰ ਨੂੰ "ਠੀਕ" ਸਿਧ ਕਰਨ ਲਈ ਮਹਾਂਭਾਰਤ ਦੇ ਖਾਨਦਾਨਾਂ ਦੇ ਸਮੇਂ ਤੋਂ ਜਾਂ ਹੁਣ ਦੇ ਅਤੇ ਪੁਰਾਣੇ ਮਾਨਚੂਜ਼ ਦੇ ਸਮੇਂ ਤੋਂ ਇਤਿਹਾਸ ਨੂੰ ਪੁਟਿਆ ਜਾ ਰਿਹਾ ਹੈ । ਅਸੀਂ ਇਥੇ ਇਸ ਪੱਖ ਨੂੰ ਸਿਰਫ ਇਸ ਲਈ ਨਹੀਂ ਲਵਾਂਗੇ ਕਿ, ਜਿਵੇਂ ਉਪਰ ਅਸੀਂ ਕ੍ਹਿਹਾ ਹੈ, ਨਾ ਝਗੜੇ ਦਾ ਮੁਢ ਅਤੇ ਨਾ ਹੀ ਹੱਲ ਇਸ ਮੁਤਾਲਿਆ ਦੇ ਵਿਚ ਹੈ ਭਾਵੇਂ ਕਿ ਇਹ ਕਈ ਹੋਰ ਤਰੀਕਿਆਂ ਨਾਲ ਫਾਇਦੇਮੰਦ ਹਨ ।

ਪਰ ਜੇ ਬੀਤਿਆ ਇਤਿਹਾਸ ਅਤੇ ਨਕਸ਼ੇ ਮਾਰਕਸਵਾਦ–ਲੈਨਿਨਵਾਦ ਨਾਲ ਅਤੇ ਹੁਣ ਦੀਆਂ ਲੋੜਾਂ ਅਤੇ ਭਵਿਖਤ ਦੇ ਇਤਿਹਾਸ ਨਾਲ ਵਿਰੋਧ ਵਿਚ ਆ ਜਾਣ ਤਾਂ ਇਨ੍ਹਾਂ ਵਿਚੋਂ ਕਿਸਨੂੰ ਸਾਡੀ ਸੂਝ ਅਤੇ ਪਹੁੰਚ ਤੇ ਫੈਸਲਾਕੁਨ ਹੱਕ ਰੱਖਣਾ ਚਾਹੀਦਾ ਹੈ ? ਸਪਸ਼ਟ ਤੌਰ ਤੇ, ਮਾਰਕਸਵਾਦ–ਲੈਨਿਨਵਾਦ ਨੂੰ । ਚੀਨ ਦੀ ਲੀਡਰਸ਼ਿਪ ਨਾਲ ਇਸੇ

ਤਰ੍ਹਾਂ ਹੀ ਹੈ, ਉਨ੍ਹਾਂ ਦੀ ਆਪਣੀ ਰੌਸ਼ਨੀ ਅਨੁਸਾਰ। ਹਿੰਦ ਦੀ ਲੀਡਰਸ਼ਿਪ ਅਤੇ ਦੁਨੀਆਂ ਦੀ ਕਮਿਊਨਿਸਟ ਲੀਡਰਸ਼ਿਪ ਲਈ ਵੀ ਇਵੇਂ ਹੀ ਹੋਣਾ ਚਾਹੀਦਾ ਹੈ। ਜਦੋਂ ਦੋ ਸਭ ਤੋਂ ਵਡੀਆਂ ਪਾਰਟੀਆਂ ਵਿਚ ਵਖੇਵੇਂ ਹੋਣ ਜਾਂ ਇਕ ਪਾਰਟੀ ਦੂਜੀ ਦੇ ਖਿਲਾਫ ਝੰਡੇ ਗੱਡ ਦੇਵੇ ਤਾਂ ਸਾਲਸ ਕੌਣ ਹੈ? ਬਿਲਕੁਲ ਸਿੱਧੀ ਜਿਹੀ ਗੱਲ ਹੈ, ਕਮਿਊਨਿਸਟ ਅਤੇ ਵਰਕਰਜ਼ ਪਾਰਟੀਆਂ ਦੀ ਸੰਸਾਰ ਕਾਨਫਰੰਸ।

ਕੌਮਾਂਤਰੀ ਸਿਧਾਂਤਕ ਖੇਤਰ ਵਿਚ **੧੯੫੯–੬੦** ਦਾ ਸੰਕਟ ਦਸੰਬਰ **੧੯੬੦** ਵਿਚ ਕਮਿਊਨਿਸਟ ਅਤੇ ਵਰਕਰਜ਼ ਪਾਰਟੀਆਂ ਦੇ ਨੁਮਾਇੰਦਿਆਂ ਦੀ ਮੀਟਿੰਗ ਦੇ ਫੈਸਲਿਆਂ ਨਾਲ ਹੱਲ ਕੀਤਾ ਗਿਆ।

ਹਿੰਦ–ਚੀਨ ਬਾਰਡਰ ਤੇ ਸੰਕਟ ਨੂੰ ਨਹਿਰੂ–ਚੂ-ਐਨ-ਲਾਈ ਮੀਟਿੰਗ ਨੇ ਮਠਾ ਕੀਤਾ। ਤਨਾਓ ਵਧੇ ਨਾ ਸਗੋਂ ਘਟੇ, ਅਤੇ ਦੋਵੇਂ ਪਾਸੇ ਸਰਕਾਰੀ ਟੀਮਾਂ ਨੇ ਨਕਸ਼ਿਆਂ, ਖਾਕਿਆਂ, ਨਿਸ਼ਾਨਾਂ, ਪੁਜ਼ੀਸ਼ਨਾਂ ਆਦਿ ਬਾਰੇ ਸੁਆਲਾਂ ਉਤੇ ਤਥੀ ਮਸਾਲੇ ਨੂੰ ਨਿਤਾਰਨ ਲਈ ਸਾਝਾ ਕੰਮ ਸ਼ੁਰੂ ਕਰ ਦਿਤਾ। ਟੀਮਾਂ ਨੇ ਆਪਣੀਆਂ ਰੀਪੋਰਟਾਂ ਦਿਤੀਆਂ ਅਤੇ ਮੁਆਮਲਾ ਉਥੇ ਰੁਕ ਗਿਆ। ਅਕਤੂਬਰ **੧੯੬੨** ਦੇ ਵੱਡੇ ਧਮਾਕੇ ਤੱਕ ਚੀਜ਼ਾਂ ਫਿਰ ਫਸੀਆਂ ਰਹੀਆਂ।

ਜਿਹੜੀਆਂ ਸਿਧਾਂਤਕ ਪੁਜ਼ੀਸਨਾਂ ਨੂੰ ਚੀਨ ਵਾਲਿਆਂ ਨੇ ਅਪਨਾਉਣਾ ਸ਼ੁਰੂ ਕਰ ਦਿਤਾ ਸੀ ਉਨ੍ਹਾਂ ਦਾ ਹਵਾਲਾ ਦੇਕੇ ਹਿੰਦ ਚੀਨ ਝਗੜੇ ਉਤੇ ਚੀਨ ਦੀ ਨੀਤੀ ਵਿਚਲੀਆਂ ਤਬਦੀਲੀਆਂ ਵੱਲ ਸਾਨੂੰ ਇਕ ਵਾਰੀ ਫਿਰ ਧਿਆਨ ਦੁਆਉਣਾ ਪਵੇਗਾ।

ਨਵੰਬਰ **੧੯੬੦** ਦੀ ਮਾਸਕੋ ਕਾਨਫਰੰਸ ਦਾ ਸਮਝੋਤਾ ਇਕ ਮਹਾਨ ਕਾਰਨਾਮਾ ਸੀ। ਸੰਸਾਰ ਭਰ ਦੀਆਂ ਕਮਿਊਨਿਸਟ ਪਾਰਟੀਆਂ ਕੋਲ ਹੁਣ ਇਕ ਲਿਖਤ ਸੀ ਜੋ ਸਾਂਝੀ ਸੋਚਣੀ ਅਤੇ ਇਤਫਾਕ ਰਾਏ ਦਾ ਸਿੱਟਾ ਸੀ।

ਕੁਝ ਲੋਕਾਂ ਵਲੋਂ ਹੁਣ ਇਹ ਸੁਝਾਓ ਦਿਤਾ ਜਾਂਦਾ ਹੈ ਕਿ ਸੰਸਾਰ ਕਾਨਫਰੰਸ ਨੇ ਅਤੇ ਇਸ ਐਲਾਨ ਨੇ ਅਸਲ ਵਿਚ ਚੀਨ ਦੀ ਲੀਡਰਸ਼ਿਪ ਵਲੋਂ ਕੀਤੀ ਜਾ ਰਹੀ ਪੜਚੋਲ ਅਤੇ ਪੇਸ਼ ਕੀਤੀ ਜਾ ਰਹੀ ਲਾਈਨ ਉਤੇ ਮੋਹਰ ਲਾਈ ਸੀ ਅਤੇ ਉਸ ਨੂੰ ਅਪਣਾਇਆ ਸੀ।

ਕਾਨਫਰੰਸ ਦੀ ਇਤਫਾਕ ਰਾਏ ਨੂੰ ਮੁਖ ਰਖ ਕੇ ਇਹੋ ਜਿਹਾ ਸੁਆਲ ਖੜਾ ਨਹੀਂ ਸੀ ਕੀਤਾ ਜਾਣਾ ਚਾਹੀਦਾ। ਪਰ ਕਿਉਂਕਿ ਇਹ ਸੁਆਲ ਉਠਾਇਆ ਗਿਆ ਹੈ

ਤਾਂ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਉਸ ਦਸਤਾਵੇਜ਼ ਨੂੰ ਪੜ੍ਹਿਆਂ ਪਤਾ ਲੱਗੇਗਾ ਕਿ ਉਹ ਮੁਖ ਪ੍ਰਸਤਾਵ ਜਿਹੜੇ ਚੀਨੀਆਂ ਨੇ 'ਹਾਨ ਕੁਈ' (ਲਾਲ ਝੰਡਾ) ਵਿਚਲੇ ਆਪਣੇ ਲੇਖ "ਲੈਨਿਨਵਾਦ ਅਮਰ ਰਹੇ" ਵਿਚ ਅਪਰੈਲ **੧੯੬੦** ਵਿਚ ਪੇਸ਼ ਕੀਤੇ ਸਨ, **੧੯੬੦** ਦੀ ਕਾਨਫਰੰਸ ਵਲੋਂ ਪ੍ਰਵਾਨ ਨਹੀਂ ਸਨ ਕੀਤੇ ਗਏ।

ਅਸਲ ਵਿਚ, ਕਾਨਫਰੰਸ ਵਿਚ ਸੰਸਾਰ ਦੀਆਂ ਪਾਰਟੀਆਂ ਦੀ ਪੁਜ਼ੀਸ਼ਨ ਇਸ ਤਰ੍ਹਾਂ ਦੀ ਲਗਦੀ ਸੀ ਕਿ ਚੀਨ ਦੀ ਆਲੋਚਨਾ ਅਤੇ ਪ੍ਰਸਤਾਵਾਂ ਦੀ ਹਮਾਇਤ ਜਿੱਤਣ ਦੀ ਕੋਈ ਸੰਭਾਵਨਾ ਨਹੀਂ ਸੀ। ਇਸ ਲਈ ਸਰਬ ਸੰਮਤੀ ਨਾਲ ਪ੍ਰਵਾਨ ਲਿਖਤ ਸੰਭਵ ਹੋਈ ਕਿਉਂਕਿ ਚੀਨ ਦੀ ਲੀਡਰਸ਼ਿਪ ਨੇ ਵੀ ਏਕਤਾ ਅਤੇ ਯਥਾਰਥਵਾਦ ਦੀ ਭਾਵਨਾ ਦਰਸਾਈ।

## ੧੯੬੦ ਦੇ ਸਮਝੌਤੇ ਦਾ ਨਿਘਾਰ

ਕੁਝ ਹੀ ਮਹੀਨਿਆਂ ਵਿਚ ਇਸ ਭਾਵਨਾ ਵਿਚ ਤਬਦੀਲੀ ਆ ਗਈ। ਚੀਨ ਦੀ ਲੀਡਰਸ਼ਿਪ ਦੇ ਬਿਆਨਾਂ ਅਤੇ ਟੂਕਾਂ ਦੇ ਵਿਚ ਮਾਸਕੋ ਐਲਾਨ ਅਗਵਾਈ ਦੀ ਸੇਧ ਬਣਿਆ ਰਿਹਾ। ਪਰ ਉਸ ਐਲਾਨ ਦੀ ਉਨ੍ਹਾਂ ਵਲੋਂ ਕੀਤੀ ਗਈ ਵਿਆਖਿਆ, ਦਿਤਾ ਗਿਆ ਜ਼ੋਰ ਅਤੇ ਉਨ੍ਹਾਂ ਦੇ ਕੰਮਾਂ ਨੇ ਸਭ ਬੁਨਿਆਦੀ ਵਿਸ਼ਿਆਂ ਉਤੇ ਉਨ੍ਹਾਂ ਨੂੰ ਮੁੜ ਕਾਨਫ੍ਰੰਸ ਤੋਂ ਪਹਿਲਾਂ ਵਾਲੀ ਪੁਰਾਣੀ ਪੁਜ਼ੀਸ਼ਨ ਤੇ ਲੈ ਆਂਦਾ।

ਇਸ ਵਿਚ ਅਲਬਾਨੀਆ ਦੀ ਪਾਰਟੀ ਨਵੀਂ ਦੁਫੇੜ ਦੀ ਮੂਹਰੀ ਬਣੀ ਅਤੇ ਚੀਨ ਦੀ ਪਾਰਟੀ ਨੇ ਉਸਨੂੰ ਆਪਣੀ ਹਮਾਇਤ ਦਿਤੀ ਅਤੇ ਛੇਤੀ ਹੀ ਉਹ ਉਸੇ ਹੀ ਪਹੁੰਚ ਅਤੇ ਵਿਚਾਰਧਾਰਾ ਨੂੰ ਲੈਕੇ ਨਿੱਤਰ ਆਏ। **੧੯੬੦** ਦਾ ਸਮਝੌਤਾ ਅਸਲ ਵਿਚ ਨਿੱਘਰ ਗਿਆ ਭਾਵੇਂ ਇਸ ਦੀ ਜ਼ਾਹਰਾ ਪਰਮਾਣਤਾ ਕਾਇਮ ਰਹੀ।

ਇਹੋ ਜਿਹੇ ਹਾਲਾਤ ਦੇ ਹੇਠਾਂ ਅਕਤੂਬਰ ਨਵੰਬਰ, **੧੯੬੨** ਵਿਚ ਕੈਰਿਬੀਅਨ ਸਾਗਰ ਵਿਚ ਦੁਨੀਆਂ ਹਿਲਾ ਦੇਣ ਵਾਲਾ ਸੰਕਟ ਪੈਦਾ ਹੋ ਗਿਆ ਅਤੇ ਉਸੇ ਹੀ ਅਕਤੂਬਰ ਨਵੰਬਰ ਵਿਚ ਅਤੇ ਲਗ ਪਗ ਉਸੇ ਹੀ ਦਿਨ, ਹਿੰਦ ਚੀਨ ਸਰਹੱਦ ਤੇ ਨਵਾਂ ਧਮਾਕਾ ਪਿਆ ਤੇ ਚੀਨ ਵਲੋਂ ਤਕੜਾ ਹਮਲਾ ਹੋਇਆ।

ਕਿਉਂਕਿ ਇਹ ਦੋਵੇਂ ਘਟਨਾਵਾਂ ਸੰਸਾਰ ਮਹੱਤਾ ਰਖਦੀਆਂ ਹਨ ਅਤੇ ਸਿਧਾਂਤਕ ਤੇ ਰਾਜਨੀਤਕ ਤੌਰ ਤੇ ਜੁੜੀਆਂ ਹੋਈਆਂ ਹਨ, ਅਸੀਂ ਇਹ ਦੇਖਾਂਗੇ ਕਿ ਕੈਰਿਬੀਅਨ ਵਿਚ ਹਾਲਾਤ ਨੇ ਕਿਸ ਤਰ੍ਹਾਂ ਵਿਕਾਸ ਕੀਤਾ ਅਤੇ ਉਨ੍ਹਾਂ ਦਾ ਦੁਨੀਆਂ

ਲਈ ਅਤੇ ਹਿੰਦੁਸਤਾਨ ਲਈ ਕੀ ਮਤਲਬ ਸੀ । ਸਿਧਾਂਤਕ ਖੇਤਰ ਵਿਚ ਵੀ ਇਨ੍ਹਾਂ ਘਟਨਾਵਾਂ ਦਾ ਸੰਸਾਰ ਕਮਿਊਨਿਸਟ ਲਹਿਰ ਤੇ ਸਿਧਾ ਪ੍ਰਭਾਵ ਸੀ । ਇਸੇ ਸਮੇਂ ਦੀਆਂ ਹਿੰਦ ਚੀਨ ਘਟਨਾਵਾਂ ਦਾ ਹਿੰਦ ਦੀ ਕਮਿਊਨਿਸਟ ਪਾਰਟੀ ਉਤੇ ਅਤੇ ਹਿੰਦ ਦੀਆਂ ਜਮਹੂਰੀ ਤਾਕਤਾਂ ਉਤੇ ਸਿਧਾ ਅਤੇ ਬੜਾ ਗੰਭੀਰ ਪ੍ਰਭਾਵ ਪਿਆ ।

ਚੀਨ ਦੀ ਪਾਰਟੀ ਨੇ ਸੋਵੀਅਟ ਯੂਨੀਅਨ, ਇਸ ਦੀ ਕਮਿਊਨਿਸਟ ਪਾਰਟੀ ਅਤੇ ਖਰੁਸ਼ਚੋਵ ਨੂੰ ਖੁਲ੍ਹੀ ਤਰ੍ਹਾਂ ਭੰਡਿਆ ਕਿ ਇਨ੍ਹਾਂਨੇ ਕਿਊਬਾ ਨੂੰ ਦੂਜਾ ਮਿਊਨਿਚ ਬਣਾ ਦਿਤਾ ਸੀ, ਅਮਰੀਕਨ ਸਾਮਰਾਜ ਦੀ ਬਲੈਕਮੇਲ ਅੱਗੇ ਗੋਡੇ ਟੇਕ ਗਏ ਸਨ, ਅਮਰੀ-ਕਨ ਹਮਲਾਆਵਰਾਂ ਵਲੋਂ ਜੰਗ ਦੇ ਰੂਬਰੂ ਇਹ "ਚੂਹਿਆਂ ਵਾਂਗ ਬੁਜ਼ਦਿਲ "ਨਿਕਲੇ ਅਤੇ "ਤੌਰ ਬਤੌਰ" ਹੋ ਗਏ ।

ਹਿੰਦ ਵਿਚ ਸਾਡੇ ਤੇ ਵੀ ਉਹੀ ਅਲਜ਼ਾਮ ਲੱਗੇ, ਉਹੀ ਗਾਲ੍ਹਾਂ ਪਈਆਂ ਅਤੇ ਉਹੀ ਵਿਸ਼ੇਸ਼ਣ ਮਿਲੇ ਕਿਉਂਕਿ ਅਸੀਂ ਹਿੰਦ–ਚੀਨ ਝਗੜੇ ਤੇ ਚੀਨ ਦੀ ਲੀਡਰ-ਸ਼ਿਪ ਦੀ ਮੁਹਿੰਮ ਬਾਜ਼ੀ ਦੀ ਲਾਈਨ ਦਾ ਅਤੇ ਅਕਤੂਬਰ ਨਵੰਬਰ ਵਾਲੇ ਹਮਲੇ ਦਾ ਵਿਰੋਧ ਕਰਦੇ ਸਾਂ ਅਤੇ ਨਵੰਬਰ ੧ ਨੂੰ ਅਸੀਂ ਕੌਮੀ ਰਖਿਆ ਅਤੇ ਕੌਮੀ ਏਕਤਾ ਉਤੇ ਇਕ ਮਤਾ ਪਾਸ ਕੀਤਾ ਸੀ ।

ਬੇਸ਼ਕ ਸਾਡੇ ਰਵੱਯੇ ਅਤੇ ਮਤੇ ਦੀ ਉਹੀ ਮਹੱਤਾ ਅਤੇ ਵਿਸ਼ੇਸ਼ਤਾ ਨਹੀਂ ਸੀ ਜੋ ਕਿਊਬਾ ਉਤੇ ਸੋਵੀਅਤ ਯੂਨੀਅਨ ਅਤੇ ਇਸ ਦੀ ਕਮਿਊਨਿਸਟ ਪਾਰਟੀ ਦੇ ਫੈਸਲੇ ਦੀ ਸੀ । ਉਥੇ ਇਹ ਸੁਆਲ ਸੰਸਾਰ ਯੁਧ, ਐਟਮੀ ਤਬਾਹੀ ਅਤੇ ਮਨੁ-ਖਤਾ ਨੂੰ ਖਤਰੇ ਦਾ ਸੀ । ਇਥੇ, ਸੁਆਲ ਸਿਰਫ ਛੋਟੀ ਜਿਹੀ ਜੰਗ ਦਾ ਸੀ, ਜਿਹੜੀ ਕਿ ਵੱਡੀ ਜੰਗ ਦਾ ਕਾਰਨ ਬਣ ਸਕਦੀ ਸੀ ।

ਉਥੇ ਸੁਆਲ ਮਹਾਨ ਅਤੇ ਸ਼ਕਤੀ ਸ਼ਾਲੀ ਕਮਿਊਨਿਸਟ ਪਾਰਟੀ ਦਾ ਸੀ , ਜੋ ਕਿ ਮਹਾਨ ਅਕਤੂਬਰ ਇਨਕਲਾਬ ਦੀ ਆਗੂ ਅਤੇ ਸੰਸਾਰ ਵਿਚ ਪਹਿਲੇ ਕਮਿਊਨਿਸਟ ਰਾਜ ਦੀ ਉਸਾਰੂ ਸੀ । ਅਸੀਂ ਨਿਸਚੇ ਹੀ ਆਪਣੇ ਆਪ ਨੂੰ ਉਨ੍ਹਾਂ ਦੇ ਮੁਕਾਬਲੇ ਤੇ ਨਹੀਂ ਰੱਖਦੇ ।

ਪਰ ਕੋਈ ਇਹਨਾਂ ਟਾਕਰਿਆਂ ਤੋਂ ਛੁਟਕਾਰਾ ਨਹੀਂ ਪਾ ਸੱਕਦਾ ਅਤੇ ਨਾ ਹੀ ਪਾਉਣਾ ਚਾਹੀਦਾ ਹੈ ਕਿਉਂਕਿ ਨਹੀਂ ਤਾਂ ਅਸੀਂ ਚੀਨ ਦੀ ਲੀਡਰ ਸ਼ਿਪ ਨੂੰ ਨਹੀਂ ਸਮਝ ਸਕਾਂਗੇ, ਸਰਹੱਦੀ ਮਸਲੇ ਦੇ ਹਲ ਦਾ ਰਾਹ ਨਹੀਂ ਲਭ ਸਕਾਂਗੇ ਅਤੇ ਦੋਹਾਂ ਦੇਸ਼ਾਂ ਵਿਚ ਮੁੜ ਮਿਤਰਤਾ ਨਹੀਂ ਸਥਾਪਿਤ ਕਰ ਸਕਾਂਗੇ ।

# ਭਰਪੂਰ ਚੀਨੀ ਹਮਲੇ ਪਿਛੇ ਰਾਜਨੀਤਕ ਦ੍ਰਿਸ਼ਟੀ ਕੋਨ

ਕਿਊਬਾ ਦੀਆਂ ਘਟਨਾਵਾਂ ਬਾਰੇ ਸਭ ਜਾਨਦੇ ਹਨ। ਅਤੇ ਉਨ੍ਹਾਂ ਨੂੰ ਵਿਸਥਾਰ ਨਾਲ ਪੇਸ਼ ਕਰਨ ਦੀ ਵਧੇਰੇ ਲੋੜ ਨਹੀਂ। ਅਮਰੀਕੀ ਸਾਮਰਾਜੀਆਂ ਨੂੰ ਅਮਰੀਕਾ ਦੇ ਮਹਾਂਦੀਪ ਉੱਤੇ ਹੀ ਅਤੇ ਅਮਰੀਕਾ ਦੇ ਐਨ ਨੱਕ ਥੱਲੇ ਇਨਕਲਾਬੀ ਸੋਸ਼ਲਿਸਟ ਕਿਊਬਾ ਦੀ ਹੋਂਦ ਚੰਗੀ ਨਹੀਂ ਲਗਦੀ ਕਿਉਂਕਿ ਉਹ ਹੋਰ ਲਾਤੀਨੀ ਅਮਰੀਕਨ ਦੇਸ਼ਾਂ ਲਈ ਉਕਸਾਹਟ ਦੇਣ ਵਾਲੀ ਉਦਾਹਰਣ ਬਣ ਰਿਹਾ ਹੈ। ਅਮਰੀਕਨ ਸਾਮਰਾਜ ਜੋ ਸਾਰੀ ਦੁਨੀਆਂ ਦੁਆਲੇ ਜਮਹੂਰੀ ਇਨਕਲਾਬ ਨੂੰ ਕੁਚਲਦਾ ਫਿਰਦਾ ਹੈ ਉਹ ਕਿਊਬਾ ਨੂੰ ਫਲਦਾ ਫੁਲਦਾ ਦੇਖਕੇ ਆਪਣੀ ਹਾਰ ਮਹਿਸੂਸ ਕਰ ਰਿਹਾ ਹੈ। ਉਹ ਛੋਟਾ ਜਿਹਾ ਦੇਸ਼ ਜਿਸਨੇ ਅਮਰੀਕਨ ਸਰਮਾਏ ਦੀ ਡਿਕਟੇਟਰਸ਼ਿਪ ਨੂੰ ਵਗਾਹ ਮਾਰਿਆ, ਅਮਰੀਕਨ ਪਲਾਂਟੇਸ਼ਨਾਂ, ਬੈਂਕਾਂ ਅਤੇ ਫੈਕਟਰੀਆਂ ਦਾ ਕੌਮੀਕਰਨ ਕਰ ਲਿਆ ਜਿਨ੍ਹਾਂ ਉਸ ਦੀ ਕਾਫੀ ਦੇਰ ਲੁਟ ਖਸੁਟ ਕੀਤੀ ਸੀ, ਜ਼ਮੀਨੀ ਸੁਧਾਰ ਕੀਤੇ ਅਤੇ ਸੋਸ਼ਲਿਜ਼ਮ ਦੀਆਂ ਬੁਨਿਆਂਦਾ ਕਾਇਮ ਕਰਨ ਲਈ ਕਦਮ ਚੁੱਕੇ।

ਕਿਊਬਾ ਦੇ ਇਨਕਲਾਬ ਨੂੰ ਸਾਰੀ ਦੁਨੀਆਂ ਦੀਆਂ ਜਮਹੂਰੀ ਤਾਕਤਾਂ ਨੇ ਸਲਾਹਿਆ ਅਤੇ ਸੋਵੀਅਤ ਯੂਨੀਅਨ ਤੇ ਹੋਰ ਸੋਸ਼ਲਿਸਟ ਦੇਸ਼ਾਂ ਨੇ ਉਸ ਦੀ ਰਾਖੀ ਅਤੇ ਮੱਦਦ ਦਾ ਪੂਰਾ ਯਕੀਨ ਦਵਾਇਆ। ਫੀਦਲ ਕਾਸਟਰੋ ਨੇ ਕਿਹਾ, "ਸਾਨੂੰ ਪਤਾ ਹੈ ਕਿ ਸੋਵੀਅਤ ਯੂਨੀਅਨ ਅਤੇ ਸੋਸ਼ਲਿਸਟ ਕੈਂਪ ਵਲੋਂ ਦਿਤੀ ਜਾਂਦੀ ਸਹਾਇਤਾ ਬਿਨਾਂ ਕਿਊਬਾ ਵਰਗੇ ਛੋਟੇ ਜਿੰਨੇ ਮੁਲਕ ਵਿਚ ਇਨਕਲਾਬ ਦੀ ਜਿੱਤ, ਸਾਮਰਾਜੀ ਹਮਲੇ ਦੇ ਰੂਬਰੂ ਅਸੰਭਵ ਸੀ।"

ਇਨਕਲਾਬ-ਵਿਰੋਧੀ ਜਗੀਰਦਾਰਾਂ ਅਤੇ ਧਨਾਢਾਂ ਨੇ ਅਮਰੀਕਨ ਮੱਦਦ ਦੇ ਨਾਲ ਅਪਰੈਲ ੧੯੬੧ ਵਿੱਚ ਫੀਦਲ ਕਾਸਟਰੋ ਦੀ ਸਰਕਾਰ ਨੂੰ ਉਲਟਾਉਣਾ ਚਾਹਿਆ ਪਰ ਅਸਫਲ ਰਹੇ। ਮੌਕਾ ਪ੍ਰਸਤ ਫ਼ਾਸ਼ਿਸਟ ਭਗੌੜਿਆਂ ਦੀਆਂ ਜੁੰਡਲੀਆਂ ਇਨਕ-

ਲਾਬੀ ਫੌਜਾਂ ਸਾਹਮਣੇ ਨਾ ਅੜ ਸਕੀਆਂ। ਇਸ ਲਈ, ਹੁਣ ਅਮਰੀਕਨ ਸਾਮ-ਰਾਜੀਆਂ ਨੇ ਆਪਣੀ ਸਾਰੀ ਤਾਕਤ ਨਾਲ ਕਿਊਬਾ ਤੇ ਹਮਲਾ ਕਰਨ ਦਾ ਫੈਸਲਾ ਕੀਤਾ।

ਸਤੰਬਰ, ੧੯੬੨ ਦੇ ਸ਼ੁਰੂ ਵਿੱਚ ਅਮਰੀਕਾ ਸਰਕਾਰ ਨੇ ਕਿਊਬਾ ਨੂੰ ਘੇਰਨ ਅਤੇ ਹਮਲਾ ਕਰਨ ਦੀਆਂ ਸਰਗਰਮੀਆਂ ਸ਼ੁਰੂ ਕਰ ਦਿਤੀਆਂ, ਇਹ ਬਹਾਨਾ ਲੈ ਕੇ ਕਿ ਕਿਊਬਾ, ਅਮਰੀਕਾ ਤੇ ਹਮਲਾ ਕਰਨ ਲਈ ਸੋਵੀਅਤ ਯੂਨੀਅਨ ਤੋਂ ਹਥਿਆਰ ਲੈ ਰਿਹਾ ਹੈ, ਕਿਊਬਾ ਅਮਰੀਕਨ ਮਹਾਂਦੀਪ ਤੇ ਸੋਵੀਅਤ ਯੂਨੀਅਨ ਦਾ ਲੜਾਈ ਦਾ ਅੱਡਾ ਬਣ ਗਿਆ ਹੈ ਜਿਸਦਾ ਭਾਵ ਪੁਰਾਣੇ ਅਮਰੀਕਨ ਸਾਮਰਾਜੀ ਮੋਨਰੋ ਸਿਧਾਂਤ ਦਾ ਖਾਤਮਾ ਸੀ।

ਅਮਰੀਕਨਾਂ ਨੂੰ ਇਹ ਪਤਾ ਸੀ ਕਿ ਸੋਵੀਅਤ ਯੂਨੀਅਨ ਜ਼ਰੂਰ ਕਿਊਬਾ ਦੀ ਮੱਦਦ ਕਰੇਗਾ ਅਤੇ ਇਸ ਦਾ ਭਾਵ ਸੰਸਾਰ-ਜੰਗ ਦਾ ਵੀ ਖਤਰਾ ਲੈਣਾ ਸੀ। ਪਰ 'ਪਾਗਲ ਬੰਦੇ', ਮੁਹਿੰਮ ਬਾਜ਼ ਅਤੇ ਜੰਗ-ਬਾਜ਼ ਸੋਵੀਅਤ ਯੂਨੀਅਨ ਦੀਆਂ ਸੂਚਨਾਵਾਂ ਦੇ ਬਾਵਜੂਦ ਨਾ ਟਲੇ।

ਕਿਊਬਾ ਨਾਲ ਸੰਧੀ ਅਨੁਸਾਰ, ਸੋਵੀਅਤ ਯੂਨੀਅਨ ਨੇ ਰੱਖਿਆ ਲਈ ਵਿਚਲੀ-ਮਾਰ ਦੇ ਰਾਕਟ ਅਤੇ ਹੋਰ ਹਥਿਆਰ ਕਿਊਬਾ ਨੂੰ ਦਿਤੇ। ਅਮਰੀਕਨਾਂ ਨੇ ਖਾਸ ਕਰਕੇ ਉਹਨਾਂ ਰਾਕਟਾਂ ਦਾ ਵਿਰੋਧ ਕੀਤਾ ਜਿਹੜੇ ਕਿਊਬਾ ਵਿਚ ਬੀੜੇ ਗਏ ਸਨ ਅਤੇ ਜਿਹੜੇ ਅਮਰੀਕਨ ਸਮੁੰਦਰੀ ਅੱਡੇ ਦੀ ਮਾਰ ਤੋਂ ਚੰਗੀਤਰ੍ਹਾਂ ਬਚਾ ਕਰ ਸਕਦੇ ਸਨ ਪਰ ਉਨ੍ਹਾਂਦੀ ਮਾਰ ਅਮਰੀਕਾ ਉਤੇ ਹਮਲੇ ਕਰਨ ਯੋਗੀ ਨਹੀਂ ਸੀ।

ਪਰ ਇਹ ਸਚਾਈ ਹੈ ਕਿ ਅਮਰੀਕੀ ਸਾਮਰਾਜੀਆਂ ਨੂੰ ਇਸ ਗੱਲ ਦਾ ਪਹਿਲੀ ਵਾਰ ਸੁਆਦ ਆਇਆ ਕਿ ਕਿਸੇ ਹੋਰ ਤਾਕਤ, ਉਹ ਵੀ ਸੋਵੀਅਤ ਯੂਨੀਅਨ ਵਰਗੀ ਤਾਕਤ, ਦੇ ਰਾਕਟ ਤੁਹਾਡੀ ਹਿੱਕ ਉਤੇ ਬੀੜੇ ਹੋਏ ਹੋਣ ਤਾਂ ਤੁਸੀਂ ਕੀ ਮਹਿ-ਸੂਸ ਕਰਦੇ ਹੋ? ਸਾਮਰਾਜੀ ਆਪਣੇ ਰਾਕਟਾਂ ਦਾ ਮੁਜ਼ਾਹਰਾ ਤੁਰਕੀ, ਜਪਾਨ ਅਤੇ ਹੋਰ ਬੇਅੰਤ ਅੱਡਿਆਂ ਉਤੇ ਸੋਵੀਅਤ ਯੂਨੀਅਨ ਨੂੰ ਘੇਰਨ ਲਈ ਕਰਦੇ ਰਹੇ ਪਰ ਕਿਊਬਾ ਦੇ ਇਨਕਲਾਬ ਦੀ ਰਾਖੀ ਲਈ ਸੋਵੀਅਤ ਰਾਕਟਾਂ ਦਾ ਹੋਣਾ ਉਨ੍ਹਾਂ ਨੂੰ ਆਪਣੀ ਹਾਰ ਮਹਿਸੂਸ ਹੁੰਦਾ ਸੀ।

## ਜੰਗ ਦੇ ਨਗਾਰੇ ਖੜਕ ਪਏ

ਸਤੰਬਰ ਅਤੇ ਅਕਤੂਬਰ ਦੇ ਦੌਰਾਨ ਅਮਰੀਕੀ ਸਾਮਰਾਜੀਆਂ ਨੇ ਇਸ ਤਰ੍ਹਾਂ ਤਿਆਰੀਆਂ ਕੀਤੀਆਂ ਜਿਵੇਂ ਸੰਸਾਰ ਜੰਗ ਲਈ ਕੀਤੀਆਂ ਜਾਂਦੀਆਂ ਹਨ। ਸਤੰਬਰ ੭

ਨੂੰ ਅਮਰੀਕਾ ਨੇ ਰੀਜ਼ਰਵ ਫੌਜੀਆਂ ਨੂੰ 'ਕਿਊਬਾ ਅਤੇ ਹੋਰ ਅੰਤਰ-ਰਾਸ਼ਟਰੀ ਤਨਾਓ' ਕਾਰਨ ਵਾਪਸ ਡਿਊਟੀ ਉਤੇ ਬੁਲਾ ਲਿਆ। ੫ ਅਕਤੂਬਰ ਨੂੰ ਅਮਰੀਕਾ ਦੀ ਸਮੁੰਦਰੀ ਹਿਲਜੁਲ ਸ਼ੁਰੂ ਹੋ ਗਈ। ੧੮ ਅਕਤੂਬਰ ਨੂੰ ਸੋਵੀਅਤ ਯੂਨੀਅਨ ਵਲੋਂ ਮਿ: ਗਰੋਮੀਕੋ ਰੋਸ ਪ੍ਰਗਟ ਕਰਨ ਲਈ ਪਰਧਾਨ ਕੈਨੇਡੀ ਨੂੰ ਮਿਲੇ। ੨੨ ਅਕਤੂਬਰ ਨੂੰ ਕਿਊਬਾ ਦੀ ਸਮੁੰਦਰੀ ਨਾਕਾ ਬੰਦੀ ਕਰ ਦਿਤੀ ਗਈ। ੨੩ ਅਕਤੂਬਰ ਨੂੰ ਅਮਰੀਕਾ ਦੇ ਹਮਲਾਆਵਰ ਕਦਮਾਂ ਦੀ ਬਹਿਸ ਲਈ ਸੁਰੱਖਿਆ ਕੌਂਸਲ ਜੁੜੀ।

ਹਾਲਾਤ ਤੇਜ਼ੀ ਨਾਲ ਪੱਲਰ ਪਏ। ਅਮਰੀਕੀ ਫੌਜਾਂ ਐਕਸ਼ਨ ਲਈ ਤਿਆਰ ਹੋ ਗਈਆਂ ਅਤੇ ਉਹਨਾਂ ਸਾਰੀਆਂ ਹਥਿਆਰਬੰਦ ਫੌਜਾਂ, ਜਿਨ੍ਹਾਂ ਵਿਚ ਯੂਰਪ ਵਿਚ ਠਹਿਰਾਏ ਹੋਏ ਦਸਤੇ, ਛੇਵਾਂ ਬੇੜਾ ਜੋ ਰੋਮ ਸਾਗਰ ਵਿਚ ਸੀ ਅਤੇ ਸੱਤਵਾਂ ਬੇੜਾ ਜਿਹੜਾ ਤੈਵਾਨ ਦੇ ਇਲਾਕੇ ਵਿਚ ਸੀ, ਤਿਆਰ ਕਰ ਲਈਆਂ। ਬਹੁਤ ਸਾਰੀਆਂ ਹਵਾਈ, ਰਸਾਲਾ ਫੌਜ ਅਤੇ ਹਥਿਆਰਬੰਦ ਡੀਵੀਜ਼ਨਾਂ ਜਿਨ੍ਹਾਂ ਦੀ ਗਿਣਤੀ ੧੦੦,੦੦੦ ਦੇ ਨੇੜੇ ਹੈ ਕੇਵਲ ਕਿਊਬਾ ਤੇ ਹਮਲਾ ਕਰਨ ਲਈ ਇਕੱਠੀਆਂ ਕੀਤੀਆਂ ਗਈਆਂ।

੧੪੩ ਲੜਾਕੇ ਜਹਾਜ਼ਾਂ ਦੇ ਨਾਲ ੮੫੦੦੦ ਮਲਾਹ ਕਿਊਬਾ ਦੇ ਕੰਢਿਆਂ ਵੱਲ ਵਧ ਪਏ। ਐਟਮੀ ਅਤੇ ਹਾਈਡਰੋਜਨ ਬੰਬ ਨਾਲ ਲੱਦੇ ਹਜ਼ਾਰਾਂ ਹੀ ਜਹਾਜ਼ਾਂ ਨੇ,ਜਿਹੜੇ ਦਿਨ ਰਾਤ ਹਵਾ ਵਿਚ ਗਸ਼ਤ ਕਰ ਰਹੇ ਸਨ, ਕਿਊਬਾ ਉਤੇ ਫੌਜਾਂ ਉਤਾਰਨ ਦੇ ਕੰਮ ਵਿਚ ਸਹਾਇਤਾ ਦੇਣੀ ਸੀ।

ਅਮਰੀਕਾ ਦੇ ਨਾਟੋ ਇਤਿਹਾਦੀਆਂ ਦੀਆਂ ਫੌਜਾਂ ਨੂੰ ਵੀ ਜੋ ਯੂਰਪ ਵਿਚ ਸਨ ਕਾਰਵਾਈ ਲਈ ਸਾਵਧਾਨ ਕਰ ਦਿਤਾ ਗਿਆ ਸੀ। ਅਮਰੀਕਾ ਅਤੇ ਲਾਤੀਨੀ ਅਮਰੀਕਨ ਦੇਸ਼ਾਂ ਦੀ ਸਾਂਝੀ ਕਮਾਨ ਬਣਾਈ ਗਈ ਸੀ। ਲਾਤੀਨੀ ਅਮਰੀਕਾ ਦੇ ਕੁਝ ਦੇਸ਼ਾਂ ਨੇ ਕਿਊਬਾ ਦੀ ਨਾਕਾਬੰਦੀ ਲਈ ਲੜਾਕੇ ਜਹਾਜ਼ ਭੇਜੇ। ਅਮਰੀਕਾ ਦੇ ਹਮਲਾ-ਆਵਰ ਢੰਗਾ ਨੇ ਸਾਰੀ ਦੁਨੀਆਂ ਲਈ ਪਰਮਾਣੂ-ਜੰਗ ਦਾ ਖ਼ਤਰਾ ਹਾਵੀ ਕਰ ਦਿਤਾ।

"ਅਜਿਹੀਆਂ ਤੇਜ਼ ਜੰਗੀ ਤਿਆਰੀਆਂ ਦੇ ਪੇਸ਼ ਨਜ਼ਰ ਸਾਨੂੰ ਆਪਣੇ ਵਲੋਂ ਮੁਨਾਸਬ ਕਦਮ ਚੁਕਣ ਲਈ ਮਜਬੂਰ ਹੋਣਾ ਪਿਆ। ਸੋਵੀਅਤ ਸਰਕਾਰ ਨੇ ਸੋਵੀਅਤ ਦੇ ਰੱਖਿਆ ਮੰਤਰੀ ਨੂੰ ਸਾਰੀ ਫੌਜ ਦੀ ਤਿਆਰੀ ਦੀਆਂ ਹਦਾਇਤਾਂ ਜਾਰੀ ਕਰ ਦਿਤੀਆਂ ਕਿ ਉਹ ਐਕਸ਼ਨ ਲਈ ਤਿਆਰ ਹੋ ਜਾਣ ਅਤੇ ਸਭ ਤੋਂ ਪਹਿਲਾਂ ਸੋਵੀ-ਅਤ ਅੰਤਰ-ਮਹਾਂਦੀਪੀ ਅਤੇ ਰਾਕਟ ਦਸਤੇ, ਧਰਤੀ ਤੋਂ ਹਵਾ ਵਿਚ ਮਾਰ ਕਰਨ

ਵਾਲੇ ਰਾਕਟ ਅਤੇ ਦੇਸ਼ ਦੀ ਹਵਾਈ ਬਚਾ ਕਰਨ ਵਾਲੇ ਜਹਾਜ਼ ਅਤੇ ਸਮੁੰਦਰੀ ਦਸਤੇ ਤਿਆਰ ਕਰ ਲਏ ਜਾਣ।

"ਸਾਡਾ ਡੁਬਕਣੀਆਂ ਕਿਸ਼ਤੀਆਂ ਦਾ ਬੇੜਾ, ਐਟਮੀ ਡੁਬਣੀਆਂ ਸਮੇਤ ਹਦਾਇਤਾਂ ਅਨੁਸਾਰ ਤਿਆਰ ਕਰ ਦਿਤਾ ਗਿਆ। ਜ਼ਮੀਨੀ ਫੌਜੀ ਦਸਤਿਆਂ ਦੀ ਤਿਆਰੀ ਵਧਾ ਦਿਤੀ ਗਈ ਅਤੇ ਵਡੇਰੀ ਉਮਰ ਵਾਲੇ ਫੌਜੀ ਅਫ਼ਸਰ ਜੋ ਰਾਕਟੀ/ ਦਸਤਿਆਂ, ਹਵਾਈ ਰੱਖਿਆ ਦੇ ਦਸਤਿਆਂ ਅਤੇ ਡੁਬਕਣੀਆਂ ਦੇ ਬੇੜੇ ਵਿਚ ਸਨ ਰੋਕ ਲਏ ਗਏ। ਵਾਰਸਾ ਸੰਧੀ ਵਾਲੇ ਦੇਸ਼ਾਂ ਦੀਆਂ ਹਥਿਆਰਬੰਦ ਫੌਜਾਂ ਵੀ ਤਿਆਰ ਕਰ ਲਈਆਂ ਗਈਆਂ

"ਇਹਨਾਂ ਹਾਲਤਾਂ ਵਿਚ, ਜੇ ਇੱਕ ਜਾਂ ਦੂਜਾ ਪਾਸਾ ਕੁਝ ਸੰਜਮ ਨਾ ਦਿਖਾਉਂਦਾ, ਉਹ ਸਾਰਾ ਕੁਝ ਨਾ ਕਰਦਾ ਜੋ ਲੜਾਈ ਨੂੰ ਰੋਕਣ ਲਈ ਜ਼ਰੂਰੀ ਸੀ ਤਾਂ ਇਕ ਅਜਿਹਾ ਧਮਾਕਾ ਹੋ ਜਾਣਾ ਸੀ ਜਿਸ ਦੇ ਹੌਲਨਾਕ ਨਤੀਜੇ ਨਿਕਲਣੇਸਨ।

(ਨਿਕੀਤਾ ਖਰੁਸ਼ਚੇਵ ਦੀ ਸੁਪਰੀਮ ਸੋਵੀਅਤ ਨੂੰ ਰੀਪੋਰਟ ਦਸੰਬਰ ੧੨,੧੯੬੨)

ਅਮਰੀਕਾ ਨੂੰ ਤਾੜਨਾ ਦੇਂਦਿਆਂ ਕਿ ਅੱਗ ਅਤੇ ਦੁਨੀਆਂ ਦੀ ਕਿਸਮਤ ਨਾਲ ਨਾ ਖੇਡੋ ਸੋਵੀਅਤ ਸਰਕਾਰ ਨੇ ਸਾਰੀ ਦੁਨੀਆਂ ਦੇ ਲੋਕਾਂ ਨੂੰ ਅਪੀਲ ਕੀਤੀ ਕਿ ਹਮਲਾਆਵਰਾਂ ਦੀ ਰਾਹ ਨੂੰ ਰੋਕੋ। ਇਸੇ ਤਰ੍ਹਾਂ ਨਾਲ ਹੀ ਸੰਯੁਕਤ ਰਾਸ਼ਟਰ ਵਿਚ ਅਜਿਹੇ ਕਦਮ ਚੁਕੇ ਗਏ।

ਕਿਊਬਾ ਸਰਕਾਰ ਅਤੇ ਹੋਰ ਵਸੀਲਿਆਂ ਤੋਂ ਮਿਲੀ ਸੂਚਨਾ ਅਨੁਸਾਰ ੨੭ ਅਕਤੂਬਰ ਨੂੰ ਅਮਰੀਕੀ ਜੰਗ ਪਸੰਦਾਂ ਦੀਆਂ ਫੌਜਾਂ ਹਮਲੇ ਲਈ ਤਿਆਰ ਖੜੀਆਂ ਸਨ। ਅਤੇ ਅਮਨ ਕਾਇਮ ਰਖਣ ਲਈ ਫੌਰੀ ਕਾਰਵਾਈ ਦੀ ਲੋੜ ਸੀ। ਅਮਰੀਕੀ ਪਰਧਾਨ ਨੂੰ ਸੁਨੇਹਾ ਭੇਜਿਆ ਗਿਆ ਐਸੇ ਹੱਲ ਦਾ ਸੁਝਾਅ ਦੇਂਦਿਆਂ ਜਿਹੜਾ ਦੋਵਾਂ ਪਾਸਿਆਂ ਨੂੰ ਮੰਨਜ਼ੂਰ ਹੋਵੇ। ਅਜੇ ਵੀ ਸਮਾਂ ਸੀ ਕਿ ਜੰਗ ਦੀ ਲਾਟ ਨੂੰ ਜਿਹੜੀ ਅੱਗੇ ਹੀ ਸੁਲਗ ਰਹੀ ਸੀ ਬੁਝਾਇਆ ਜਾ ਸਕਦਾ ਸੀ।

"ਇਹ ਸੁਨੇਹਾ ਦੇਂਦਿਆਂ ਅਸੀਂ ਇਸ ਗੱਲ ਨੂੰ ਵੀ ਧਿਆਨ ਵਿਚ ਰਖਿਆ ਕਿ ਪਰਧਾਨ ਦੇ ਸੁਨੇਹੇ ਵੀ ਚਿੰਤਾ ਦਰਸਾਉਂਦੇ ਹੋਏ ਇਹ ਖਾਹਿਸ਼ ਪਰਗਟ ਕਰਦੇ ਸਨ ਕਿ ਜਿਹੜੀ ਹਾਲਤ ਵਾਪਰ ਗਈ ਹੈ ਇਸ ਵਿਚੋਂ ਬਾਹਰ ਨਿਕਲਣ ਦਾ ਹੱਲ ਲੱਭਿਆ ਜਾਵੇ। ਅਸੀਂ ਐਲਾਨ ਕਰ ਦਿਤਾ ਕਿ ਜੇ ਅਮਰੀਕਾ ਇਸ ਗਲ ਦਾ

ਵਚਨ ਦੇ ਦੇਵੇ ਕਿ ਉਹ ਕਿਊਬਾ ਤੇ ਹਮਲਾ ਨਹੀਂ ਕਰੇਗਾ ਅਤੇ ਆਪਣੇ ਮਿਤਰ ਦੇਸ਼ਾਂ ਨੂੰ ਕਿਊਬਾ ਤੇ ਹਮਲਾ ਕਰਨ ਤੋਂ ਰੋਕੇਗਾ ਤਾਂ ਸੋਵੀਅਤ ਯੂਨੀਅਨ ਉਹ ਹਥਿ-ਆਰ ਜਿਨ੍ਹਾਂ ਨੂੰ ਅਮਰੀਕਾ 'ਹਮਲੇ ਵਾਲੇ ਹਥਿਆਰ' ਕਹਿੰਦਾ ਹੈ ਕਿਊਬਾ ਵਿਚੋਂ ਕਢਣ ਲਈ ਤਿਆਰ ਹੋਵੇਗਾ।

''ਇਸ ਦੇ ਉੱਤਰ ਵਿਚ, ਅਮਰੀਕਾ ਦੇ ਪਰਧਾਨ ਨੇ ਐਲਾਨ ਕਰ ਦਿਤਾ ਕਿ ਜੇ ਸੋਵੀਅਤ ਸਰਕਾਰ ਉਹ ਹਥਿਆਰ ਕਿਊਬਾ ਵਿਚੋਂ ਕਢਣਾ ਮੰਨ ਲਵੇ ਤਾਂ ਅਮਰੀਕਾ ਨਾਕਾਬੰਦੀ ਚੁੱਕ ਲਵੇਗਾ ਅਤੇ ਇਹ ਯਕੀਨ ਦਿਵਾਏਗਾ ਕਿ ਅਮਰੀਕਾ ਅਤੇ ਉਸ ਪੱਛਮੀ ਅਰਧ-ਗੋਲੇ ਦੇ ਹੋਰ ਦੇਸ਼ ਕਿਊਬਾ ਤੇ ਹਮਲਾ ਨਹੀਂ ਕਰਨਗੇ। ਪਰ-ਧਾਨ ਨੇ ਪੱਕੀ ਤਰ੍ਹਾਂ ਐਲਾਨ ਕੀਤਾ ਸੀ ਕਿ ਅਮਰੀਕਾ ਕਿਊਬਾ ਤੇ ਹਮਲਾ ਨਹੀਂ ਕਰੇਗਾ ਅਤੇ ਆਪਣੇ ਸਾਥੀਆਂ ਨੂੰ ਵੀ ਅਜਿਹਾ ਕਰਨ ਤੋਂ ਰੋਕੇਗਾ; ਇਹ ਗੱਲ ਸਾਰੀ ਦੁਨੀਆ ਜਾਣਦੀ ਹੈ।

''ਪਰ ਅਸੀਂ ਕਿਊਬਾ ਨੂੰ ਹਮਲਾ ਰੋਕਣ ਲਈ ਹੀ ਹਥਿਆਰ ਭੇਜੇ ਸਨ! ਇਸ ਲਈ ਸੋਵੀਅਤ ਸਰਕਾਰ ਨੇ ਇਸ ਗਲ ਦੀ ਪੁਸ਼ਟੀ ਕੀਤੀ ਕਿ ਉਹ ਕਿਊਬਾ ਵਿਚੋਂ ਦੂਰ ਮਾਰ ਰਾਕਟਾਂ ਕੱਢ ਲੈਣ ਲਈ ਤਿਆਰ ਹੈ!

''ਇਸ ਤਰ੍ਹਾਂ, ਕੁਝ ਸ਼ਬਦਾਂ ਵਿਚ, ਐਸੇ ਫੈਸਲੇ ਤੇ ਪੁਜਿਆ ਗਿਆ ਜੋ ਕਿ ਆਪੋ ਵਿਚ ਦੋਵਾਂ ਨੂੰ ਮਨਜ਼ੂਰ ਸੀ ਜਿਸ ਦਾ ਭਾਵ ਹੈ ਕਿ ਦਲੀਲ ਦੀ ਜਿੱਤ ਹੋਈ ਅਤੇ-ਅਮਨ ਦੇ ਮਨੋਰਥ ਦੀ ਸਫਲਤਾ।

''੨੯ ਅਕਤੂਬਰ ਨੂੰ ਊ ਥਾਂਟ ਦੀ ਹਾਜ਼ਰੀ ਵਿਚ ਅਮਰੀਕਾ, ਸੋਵੀਅਤ ਯੂਨੀਅਨ ਅਤੇ ਕਿਊਬਾ ਦੇ ਪ੍ਰਤੀਨਿਧਾਂ ਵਿਚਕਾਰ ਗਲਬਾਤ ਨੀਊ ਯਾਰਕ ਵਿਚ ਸ਼ੁਰੂ ਹੋ ਗਈ।'' (ਉਪਰ ਲਿਖੇ ਚੋਂ)

## ਸਮਝੌਤਾ ਤੇ ਅਮਨ

ਇਸੇ ਦੌਰਾਨ ਦੋਵੇਂ ਧਿਰਾਂ ਆਪਣੀਆਂ ਕਹੀਆਂ ਹੋਈਆਂ ਗੱਲਾਂ ਨੂੰ ਪੂਰਿਆਂ ਕਰਨ ਵਿਚ ਲਗ ਗਈਆਂ। ਸੋਵੀਅਤ ਯੂਨੀਅਨ ਨੇ ਕਿਊਬਾ ਵਿਚੋਂ ਸਾਰੇ ਰਾਕਟ ਬਾਹਰ ਕੱਢ ਲਏ। ੨੦ ਨਵੰਬਰ ਨੂੰ ਅਮਰੀਕਾ ਸਰਕਾਰ ਨੇ ਆਪਣੇ ਪੱਖ ਤੇ ਕਿਊਬਾ ਦੀ ਸਮੁੰਦਰੀ ਨਾਕਾਬੰਦੀ ਚੁੱਕ ਦਿਤੀ ਅਤੇ ਇਲਾਕੇ ਵਿਚੋਂ ਲੜਾਕੇ ਜਹਾਜ਼ ਵਾਪਸ ਬੁਲਾ ਲਏ। ਫਲੋਰਿਡਾ ਦੇ ਇਲਾਕੇ ਵਿਚੋਂ ਫੌਜੀ ਦਸਤੇ ਅਤੇ ਹਵਾਈ ਜਹਾਜ਼ ਵੀ

ਵਾਪਸ ਬੁਲਾ ਲਏ ਗਏ, ਸਦੇ ਗਏ ਰੀਜ਼ਰਵ ਫੌਜੀ ਵੀ ਘਰਾਂ ਨੂੰ ਘਲ ਦਿਤੇ। ਇਸੇ ਤਰ੍ਹਾਂ ਨਾਲ ਹੀ ਪ੍ਰਧਾਨ ਨੇ ਆਪਣੀ ਸਹੁੰ ਦੁਹਰਾਈ ਕਿ ਕਿਊਬਾ ਤੇ ਹਮਲਾ ਨਹੀਂ ਕੀਤਾ ਜਾਏਗਾ।

ਇਨ੍ਹਾਂ ਸਾਰੀਆਂ ਘਟਨਾਵਾਂ ਦਾ ਮੂਲ ਨਤੀਜਾ ਕੀ ਹੈ ?

ਅਮਰੀਕੀ ਸਾਮਰਾਜੀ ਕਿਊਬਾ ਦੇ ਇਨਕਲਾਬ ਨੂੰ ਖਤਮ ਕਰਨਾਂ ਚਾਹੁੰਦੇ ਸਨ ਅਤੇ ਜੇ ਲੋੜ ਪਵੇ ਤਾਂ ਸੰਸਾਰ ਜੰਗ ਦਾ ਖਤਰਾ ਵੀ ਮੁਲ ਲੈਕੇ। ਪਰ ਉਨ੍ਹਾਂ ਨੂੰ ਪਿਛੇ ਹਟਣਾ ਪਿਆ ਅਤੇ ਕਿਊਬਾ ਆਜ਼ਾਦ ਹੈ, ਅੱਗੇ ਨਾਲੋਂ ਵੀ ਤਕੜਾ ਹੋ ਗਿਆ ਹੈ, ਸੰਸਾਰ ਜੰਗ ਅਤੇ ਪਰਮਾਣੂ-ਹਥਿਆਰਾਂ ਨਾਲ ਲੱਖਾਂ ਲੋਕਾਂ ਦਾ ਕਤਲੇ ਆਮ ਟਲ ਗਿਆ।

ਹਰ ਇਕ ਬੰਦੇ ਨੂੰ, ਜੋ ਕਿਊਬਾ ਨੂੰ ਅਜ਼ਾਦ ਅਤੇ ਸੰਸਾਰ–ਅਮਨ ਨੂੰ ਜ਼ਿੰਦਾ ਰੱਖਣਾ ਚਾਹੁੰਦਾ ਹੈ, ਇਸ ਸਿੱਟੇ ਤੇ ਖੁਸ਼ ਹੋਣਾ ਚਾਹੀਦਾ ਹੈ। ਇਸ ਗਲ ਦੇ ਬਾਵਜੂਦ ਵੀ ਕਿ ਸਾਮਰਾਜ ਦਾ ਜ਼ੋਰਾਵਰੀ ਦਾ ਖਾਸਾ ਨਹੀਂ ਬਦਲਿਆ ਜੰਗ ਰੋਕਨੀ ਸੰਭਵ ਹੋ ਸਕੀ।

ਕਿਊਬਾ ਦੇ ਇਨਕਲਾਬ ਦੀ, ਅਮਨ ਤਾਕਤਾਂ ਦੀ ਅਤੇ ਸੋਸ਼ਲਿਸਟ ਕੈਂਪ ਦੀ ਜਿਨ੍ਹਾਂ ਦੀ ਅਗਵਾਈ ਸੋਵੀਅਤ ਯੂਨੀਅਨ ਕਰ ਰਿਹਾ ਹੈ, ਇਸ ਜਿੱਤ ਵਲ ਚੀਨ ਦੀ ਲੀਡਰਸ਼ਿਪ ਦਾ ਪ੍ਰਤਿਕਰਮ ਕੀ ਸੀ ? ਇਸ ਨੂੰ ਦੂਜੀ ਮਿਊਨਿਚ ਕਹਿ ਕੇ ਭੰਡਿਆ ਅਤੇ ਅਮਰੀਕਨ ਸਾਮਰਾਜੀਆਂ ਦੀ ਪ੍ਰਮਾਣੂ ਬਲੈਕ ਮੇਲ ਅੱਗੇ ਝੁਕਣਾ ਆਖਿਆ। ਇਹ ਝੁਕਣਾ ਕਿਸ ਤਰ੍ਹਾਂ ਦਾ ਹੋਇਆ ਕਿ ਜੇ ਕਿਊਬਾ ਵੀ ਆਜ਼ਾਦ ਰਹਿਆ ਹੈ, ਉਸ ਤੇ ਹਮਲਾ ਵੀ ਨਹੀਂ ਹੋਇਆ ਅਤੇ ਦੁਨੀਆਂ ਵੀ ਜੰਗ ਤੋਂ ਬਚ ਗਈ ਹੈ ?

ਚੀਨੀ ਲੀਡਰਸ਼ਿਪ ਨੇ ਸੋਵੀਅਤ–ਵਿਰੋਧੀ ਅਤੇ ਕਟੜ–ਪੰਥੀ ਪ੍ਰਾਪੇਗੰਡਾ ਕਰਨ ਵਿਚ ਇਸ ਕੇਂਦਰੀ ਨੁਕਤੇ ਨੂੰ ਅੱਖੋਂ–ਉਹਲੇ ਕਰ ਦਿਤਾ ਹੈ ਅਤੇ ਇਹ ਖੇਹ ਉਡਾਈ ਹੈ ਕਿ ਕਿਊਬਾ ਦੀ ਖੁਦਮੁਖਤਾਰੀ ਅਮਰੀਕਾ ਨੂੰ ਸੰਭਾਲੀ ਜਾ ਰਹੀ ਹੈ ਕਿਉਂਕਿ ਅਮਰੀਕਾ ਨੂੰ ਇਹ ਦੇਖਣ ਦੀ ਖੁਲ ਦੇ ਦਿੱਤੀ ਹੈ ਕਿ ਰਾਕਟਾਂ ਕਿਊਬਾ ਚੋਂ ਗਈਆਂ ਹਨ ਜਾਂ ਨਹੀਂ। ਉਹ ਬੜੇ ਜ਼ੋਰ ਨਾਲ ਐਲਾਨ ਕਰਦੇ ਹਨ ਜਿਵੇਂ ਕਿ ਉਹ ਹੀ ਕੇਵਲ ਫੀਦਲ ਕਾਸਟਰੋ ਦੀਆਂ ਪੰਜਾਂ ਮੰਗਾਂ ਦੀ ਹਮਾਇਤ ਕਰਦੇ

ਹਨ। ਇਨ੍ਹਾਂ ਮੰਗਾਂ ਦੀ ਹਮਾਇਤ ਹਰ ਇਕ ਸੋਸ਼ਲਿਸਟ ਦੇਸ਼ ਨੇ ਅਤੇ ਦੁਨੀਆਂ ਦੀ ਹਰ ਕਮਿਊਨਿਸਟ ਪਾਰਟੀ ਨੇ ਕੀਤੀ ਹੈ। ਇਸ ਬਾਰੇ ਖਰੁਸ਼ਚੇਵ ਨੇ ਸੁਪਰੀਮ ਸੋਵੀਅਤ ਵਿਚ ਬੋਲਦਿਆਂ ਕਿਹਾ :

"ਕਿਊਬਾ ਦੀ ਸਰਕਾਰ ਇਹ ਜ਼ੋਰ ਦੇਣ ਵਿਚ ਹੱਕ ਬਜਾਨਬ ਸੀ ਕਿ ਕਿਊਬਾ ਦੇ ਝਗੜੇ ਦਾ ਹਲ ਸਥਾਈ ਹੋਣਾ ਚਾਹੀਦਾ ਹੈ ਅਤੇ ਕਿਊਬਾ ਦੀ ਰੀਪਬ-ਲਿਕ ਦੀ ਗਰੰਟੀ ਹੋਣੀ ਚਾਹੀਦੀ ਹੈ ਜੋ ਹਮਲੇ ਦੇ ਖਿਲਾਫ ਇਸਦਾ ਬਚਾ ਕਰ ਸਕੇ ਅਤੇ ਇਹ ਯਕੀਨ ਹੋ ਜਾਏ ਕਿ ਕਿਊਬਾ ਦੇ ਲੋਕ ਅਮਨ ਦੀਆਂ ਹਾਲਤਾਂ ਵਿਚ ਨਵੀਂ ਜ਼ਿੰਦਗੀ ਦੀ ਸਿਰਜਣਾ ਕਰ ਸਕਣ। ਕਿਊਬਾ ਦੇ ਪ੍ਰਧਾਨ ਮੰਤਰੀ ਫੀਦਲ ਕਾਸਟਰੋ ਦੇ ੨੮ ਅਕਤੂਬਰ ਦੇ ਬਿਆਨ ਵਿਚ ਪੇਸ਼ ਕੀਤੇ ਗਏ ਪੰਜ ਨੁਕਤਿਆਂ ਦਾ ਇਹੀ ਨਿਸ਼ਾਨਾਂ ਹੈ ਅਤੇ ਅਸੀਂ ਇਸ ਦੀ ਪੂਰੀ ਹਮਾਇਤ ਕਰਦੇ ਹਾਂ।"

ਚੀਨੀ ਪਰਾਪੇਗੰਡੇ ਅਨੁਸਾਰ ਸ੍ਰੀ ਖਰੁਸ਼ਚੇਵ ਅਮਰੀਕਨ ਬਲੈਕ ਮੇਲ ਅੱਗੇ ਝੁਕ ਗਏ ਕਿਉਂਕਿ ਉਹਨਾਂ ਕਿਊਬਾ ਵਿਚੋਂ ਰਾਕਟ ਕੱਢ ਲਏ। ਉਹਨਾਂ ਨੇ ਚੀਨੀ ਸਰਕਾਰ ਦੇ ਕਹਿਣ ਅਨੁਸਾਰ 'ਗੋਡੇ ਟੇਕਣ ਦੀ ਗਲਤੀ' ਕੀਤੀ। ਕੀ ਇਹ ਸਾਰਾ ਝਗੜਾ ਅਤੇ ਸੰਸਾਰ ਜੰਗ ਦਾ ਖਤਰਾ ਰਾਕਟਾਂ ਦੇ ਸੁਆਲ ਤੋਂ ਹੀ ਪੈਦਾ ਹੋਇਆ ? ਕੇਂਦਰੀ ਨੁਕਤਾ ਜਾਂ ਖਾਸ ਸੁਆਲ ਇਹ ਨਹੀਂ ਸੀ ਕਿ ਰਾਕਟ ਕਿਊਬਾ ਵਿਚ ਰਹਿਣ ਜਾਂ ਵਾਪਸ ਸੋਵੀਅਤ ਯੂਨੀਅਨ ਚਲੇ ਜਾਣ। ਸੁਆਲ ਇਹ ਸੀ ਕਿ ਕੀ ਅਮਰੀਕੀ ਸਾਮਰਾਜ ਨੂੰ ਕਿਊਬਾ ਉਤੇ ਹਮਲਾ ਕਰਨ ਦਿਤਾ ਜਾਵੇ ਜਾਂ ਨਾਂ, ਜਾਂ ਕਿਊਬਾ ਆਜ਼ਾਦ ਰਹਿੰਦਾ ਹੈ ਜਾਂ ਖਤਮ ਹੋ ਜਾਂਦਾ ਹੈ।

ਰਾਕਟ ਵਾਪਸ ਮੋੜੇ ਗਏ, ਹਮਲਆਵਰਾਂ ਨੇ ਹਮਲਾ ਹਟਾ ਲਿਆ ਅਤੇ ਕਿਊਬਾ ਆਪਣੀ ਥਾਂ ਤੇ ਰਿਹਾ। ਹਮਲਾਵਰ ਇਸ ਲਈ ਪਿਛੇ ਨਹੀਂ ਸਨ ਹਟੇ ਕਿ ਰਾਕਟ ਕਿਊਬਾ ਵਿਚੋਂ ਕੱਢ ਲਏ ਗਏ, ਸਗੋਂ ਉਹਨਾਂ ਸੋਸ਼ਲਿਸ਼ਟ ਕੈਂਪ ਅਤੇ ਦੁਨੀਆਂ ਦੀਆਂ ਜਮਹੂਰੀ ਅਤੇ ਅਮਨ ਤਾਕਤਾਂ ਦੇ ਸਾਹਮਣੇ ਸੰਸਾਰ ਜੰਗ ਦਾ ਖਤਰਾ ਮੁੱਲ ਨਾ ਲੈਣ ਵਿਚ ਹੀ ਸਿਆਣਪ ਸੋਚੀ। ਪਰ ਚੀਨੀ ਸਰਕਾਰ ਇਸ ਗੱਲ ਤੇ ਬਜ਼ਿਦ ਹੈ ਕਿ ਇਹ 'ਭੈਭੀਤ ਹੋਏ' ਲੋਕਾਂ ਵਲੋਂ ਝੁਕਣਾ ਅਤੇ 'ਗੋਡੇ ਟੇਕਣਾ' ਸੀ।

ਕਿਊਬਾ ਦੇ ਲੋਕਾਂ, ਦੁਨੀਆਂ ਦੀ ਮਜ਼ਦਰ ਜਮਾਤ ਅਤੇ ਹੋਰ ਲੋਕਾਂ ਨੂੰ

ਤਕ ਲਗ ਪਗ ਬੇਰੋਕ ਟੋਕ ਨੇਫਾ ਦੇ ਮੈਦਾਨਾਂ ਤਕ ਪੁਜ ਗਈ। ਉਸ ਦਿਨ ਜਦ ਉਹ ਆਸਾਮ ਦੀਆਂ ਹੱਦਾਂ ਨੂੰ ਛੂਹ ਰਹੇ ਸਨ ਤਾਂ ਉਨ੍ਹਾਂ ਜੰਗ ਬੰਦ ਕਰਨ ਦਾ ਐਲਾਨ ਕਰ ਦਿਤਾ। ਉਸ ਤੋਂ ੨੪ ਘੰਟੇ ਪਹਿਲਾਂ ਹੀ ਕਿਊਬਾ ਵਿਚੋਂ ਅਮਰੀਕਾ ਨੇ ਸਮੁੰਦਰੀ ਨਾਕਾਬੰਦੀ ਚੁਕੀ ਸੀ ਤੇ ਪਿਛੇ ਹਟਿਆ ਸੀ। ਅਜੀਬ ਮੌਕਾ ਮੇਲ ਹੈ—ਸ਼ਾਇਦ !

ਭਾਰਤ ਵਿਚ, ਕਿਊਬਾ ਦੀਆਂ ਘਟਨਾਵਾਂ ਲੋਕਾਂ ਦੇ ਮਨਾਂ ਵਿਚ ਏਨੀਆਂ ਨਹੀ ਸਨ। ਸਾਰਿਆਂ ਦੀਆਂ ਅੱਖਾਂ ਚੀਨ ਦੀਆਂ ਵਧ ਰਹੀਆਂ ਫੌਜਾਂ ਵੱਲ ਲੱਗੀਆਂ ਹੋਈਆਂ ਸਨ ਅਤੇ ਇਕੋ ਇਕ ਪੁਛਿਆ ਜਾ ਰਿਹਾ ਸੁਆਲ ਇਹ ਸੀ ਕਿ ਉਹ ਕਿਥੇ ਆਕੇ ਰੁਕਣਗੇ ਅਤੇ ਕੀ ਕੋਈ ਉਨ੍ਹਾਂ ਨੂੰ ਰੋਕੇਗਾ ਵੀ ? ਰੋਕੇਗਾ ਤਾਂ ਕਿਵੇਂ ? ਉਸ ਹਾਲਤ ਵਚ ਉਨ੍ਹਾਂ ਨੂੰ ਉਨ੍ਹਾਂ ਤੋਂ ਬਿਨਾਂ ਕਿਸੇ ਨਾ ਰੋਕਿਆ। ਉਨ੍ਹਾਂ ਆਪਣੀ ਮਰਜ਼ੀ ਨਾਲ ੨੧ ਨਵੰਬਰ ਦੀ ਰਾਤ ਨੂੰ ਜੰਗਬੰਦੀ ਕਰ ਦਿਤੀ। ਉਨ੍ਹਾਂ ਕਿਹਾ ਕਿ ਉਹ ੧ ਦਸੰਬਰ ੧੯੬੨ ਤੋਂ ਮੈਕਮੋਹਨ ਲਾਈਨ ਦੇ ਉਤਰ ਵਲ ਪਿਛੇ ਹਟਣਾ ਸ਼ੁਰੂ ਕਰ ਦੇਣਗੇ ਅਤੇ ਨਵੰਬਰ ੧੯੫੯ ਵਾਲੀਆਂ ਥਾਵਾਂ ਤੇ ਚਲੇ ਜਾਣਗੇ।

ਪਰ ਇਸ ਅਚਾਨਕ ਹਮਲੇ ਦਾ ਕਾਰਨ ਕੀ ਸੀ, ਅਤੇ ਉਹ ਹਮਲਾ ਵੀ ਜੰਗ ਦੇ ਪੈਮਾਨੇ ਤੇ ਅਤੇ ਬਿਨਾਂ ਜੰਗ ਦਾ ਐਲਾਨ ਕੀਤਿਆਂ ?

ਚੀਨ ਵਾਲਿਆਂ ਸ੍ਰੀ ਨਹਿਰੂ ਦੀ ੧੨ ਅਕਤੂਬਰ ਦੀ ਤਕਰੀਰ ਨੂੰ ਬੜਾ ਉਛਾਲਿਆ। ਇਸ ਵਿਚ ਸ੍ਰੀ ਨਹਿਰੂ ਨੇ ਆਪਣੀਆਂ ਫੌਜਾਂ ਨੂੰ ਕਿਹਾ ਸੀ ਕਿ ਚੀਨੀਆਂ ਨੂੰ ਕੱਢ ਦਿਤਾ ਜਾਏ।

## ਬੇਨਿਯਮੀ ਦਲੀਲ

ਸਭ ਤੋਂ ਪਹਿਲਾਂ, ਤਾਂ ਇਹ ਇਸ਼ਾਰਾ ਥਾਗ ਲਾ ਇਲਾਕੇ ਵੱਲ ਸੀ ਜਿਹੜਾ ਚੀਨੀਆਂ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਸੀ ਅਤੇ ਜਿਸਨੂੰ ਭਾਰਤ ਆਪਣੇ ਵੱਲ ਮੈਕਮੋਹਨ ਲਾਈਨ ਦੇ ਦੱਖਣ ਵਲ ਮੰਨਦਾ ਸੀ। ਇਥੇ ਸਾਰਾ ਝਗੜਾ ਚਾਰ ਜਾਂ ਪੰਜ ਮੀਲ ਦਾ ਹੈ।

ਦੂਜੇ, ਜਦੋਂ ਵੀ ਸਰਹੱਦਾਂ ਤੇ ਚੀਨੀਆਂ ਦੇ ਕਬਜ਼ੇ ਹੇਠਲਾ ਇਲਾਕਾ ਛੁਡਾਉਣ ਦਾ ਸੁਆਲ ਲੋਕ ਸਭਾ ਵਿਚ ਉਠਿਆ ਹੈ ਤਾਂ ਸਰਕਾਰ ਨੇ ਹਮੇਸ਼ਾਂ ਕਿਹਾ ਹੈ ਕਿ ਉਹ ਉਦੋਂ ਤਕ ਆਰਾਮ ਨਹੀਂ ਕਰੇਗੀ ਜਦ ਤਕ ਚੀਨੀਆਂ ਤੋਂ ਸਾਰਾ ਆਪਣਾ ਇਲਾਕਾ ਛੁਡਾ ਨਹੀਂ ਲੈਂਦੀ। ਇਸ ਦਾ ਇਹ ਭਾਵ ਨਹੀਂ ਕਿ ਹਰ ਤਕਰੀਰ ਹੀ ਚੀਨ

ਲਈ ਲੜਾਈ ਦਾ ਸੰਦੇਸ਼ ਹੈ ।

ਤੀਜੇ, ਚੀਨੀ ਫੌਜਾਂ ਦੀ ਮੈਕਮੋਹਨ ਲਾਈਨ ਦੇ ਨਾਲ ਨਾਲ ਫੌਜੀ ਸਰਗਰਮੀ ੧੨ ਅਕਤੂਬਰ ਦੀ ਤਕਰੀਰ ਤੋਂ ਕਿਤੇ ਪਹਿਲਾਂ ੮ ਸਤੰਬਰ ਤੋਂ ਸ਼ੁਰੂ ਹੋ ਗਈ ਸੀ ।

ਚੌਥੇ, ਚੀਨੀਆਂ ਨੂੰ ਇਹ ਵੀ ਚੰਗੀ ਤਰ੍ਹਾਂ ਪਤਾ ਸੀ ਕਿ ਭਾਰਤੀ ਫੌਜ ਕਿਸੇ ਵੀ ਹਮਲੇ ਲਈ ਤਿਆਰ ਨਹੀਂ । ਚੀਨੀ ਸਰਵੇ ਵਾਲੇ ਕਾਫੀ ਸਿਆਣੇ ਸਨ ਅਤੇ ਭਾਰਤੀ ਹਾਲਤਾਂ ਅਤੇ ਇਛਾਵਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ ।

ਪੰਜਵੇਂ, ਜਿਥੇ ਚੀਨੀ ਉਚੀਆਂ ਚੋਟੀਆਂ ਤੇ ਸਨ ਉਥੇ ਭਾਰਤੀਆਂ ਨੂੰ ਲੜਾਈ ਲਈ ਚੋਟੀਆਂ ਤੇ ਚੜ੍ਹਨਾ ਪੈਂਦਾ ਸੀ, ਇਸ ਲਈ ਇਹ ਫੌਜੀ ਤੌਰ ਤੇ ਹੀ ਘਾਟੇਵੰਦਾ ਸੀ ।

ਛੇਵੇਂ, ਜੇ ਚੀਨ ਵਾਲੇ ਕੇਵਲ ਹਮਲਾ ਹੀ ਮੋੜ ਰਹੇ ਸੀ ਤਾਂ ਉਨ੍ਹਾਂ ਦਾ ਵਿਸ਼ਾਲ ਪੈਮਾਨੇ ਤੇ ਆਸਾਮ ਤਕ ਵਧਕੇ ਆਉਣ ਦਾ ਕੋਈ ਕਾਰਨ ਨਹੀਂ ਸੀ ।

ਇਸ ਲਈ ਚੀਨ ਦਾ ਹਮਲਾ ਪਹਿਲਾਂ ਤਿਆਰੀ ਕਰਕੇ ਕੀਤਾ ਹੋਇਆ ਸੀ ਅਤੇ ਉਹ ਕਿਸੇ ਹਦ ਤਕ ਵੀ ਜਾ ਸਕਦੇ ਸਨ । ਉਹ ਪਹਿਲਾਂ ਵੀ, ਜਿਸ ਵੇਲੇ ਉਹ ਵਧ ਰਹੇ ਸਨ, ਕਹਿੰਦੇ ਸਨ ਕਿ ਭਾਰਤ ਦੇ **ਤੱਤੇ ਲੋਕਾਂ** ਨੂੰ ਸਬਕ ਸਿਖਾਉਣਾ ਪਵੇਗਾ ਅਤੇ ਜੰਗਬੰਦੀ ਤੋਂ ਪਿਛੋਂ ਵੀ ਉਹ ਕਹਿੰਦੇ ਸਨ ਕਿ ਅਸੀਂ 'ਭਾਰਤੀ ਹਮਲਾਆਵਰਾਂ ਨੂੰ ਸਬਕ ਸਿਖਾਕੇ' ਵਾਪਸ ਮੁੜੇ ਹਾਂ ।

ਚੀਨ ਵਾਲੇ ਪੂਰੀ ਤਰ੍ਹਾਂ ਚੁਕੰਨੇ ਸਨ ਕਿ ਕਿਊਬਾ ਦੇ ਉਤੇ ਇਕ ਸੰਸਾਰ ਸੰਕਟ ਪੈਦਾ ਹੋ ਰਿਹਾ ਸੀ ਅਤੇ ਅਮਰੀਕੀ ਸਾਮਰਾਜੀ ਕਿਊਬਾ ਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ, ਉਹਨਾਂ ਨੂੰ ਇਸ ਦਾ ਚੰਗੀ ਤਰ੍ਹਾਂ ਖਿਆਲ ਸੀ ਕਿ ਅਮਰੀਕਾ ਵਿਰੁਧ ਤਕੜੀ ਤਾਕਤ ਕੇਵਲ ਸੋਵੀਅਤ ਯੂਨੀਅਨ ਹੀ ਹੈ ਅਤੇ ਉਸ ਨੂੰ ਇਸ ਲੜਾਈ ਦਾ ਬਹੁਤਾ ਹਿਸਾ ਆਪਣੇ ਤੇ ਸਹਿਣਾ ਪਵੇਗਾ । ਅਤੇ ਇਹ ਇਕ ਬਹੁਤ ਵਡੇ ਪੈਮਾਨੇ ਤੇ ਸੰਸਾਰ ਯੁਧ ਹੋਵੇਗਾ ਜਿਸ ਵਿਚ ਪ੍ਰਮਾਣੂ ਹਥਿਆਰਾਂ ਦੀ ਵਰਤੋਂ ਦੋਹਾਂ ਪਾਸਿਆਂ ਤੋਂ ਕੀਤੀ ਜਾਵੇਗੀ । ਉਨ੍ਹਾਂ ਨੂੰ ਇਸ ਦਾ ਵੀ ਚੰਗੀ ਤਰ੍ਹਾਂ ਪਤਾ ਸੀ ਕਿ ਬਰਤਾਨੀਆ ਅਤੇ ਹੋਰ ਨੈਟੋ ਤਾਕਤਾਂ ਨੂੰ ਵੀ ਹਥਿਆਰਾਂ ਨਾਲ ਲੈਸ ਹੋ ਕੇ ਤਿਆਰ ਰਹਿਣ ਲਈ ਕਿਹਾ ਗਿਆ ਸੀ ।

ਅਜਿਹੀਆਂ ਹਾਲਤਾਂ ਵਿਚ, ਜੇ ਕੋਈ ਲੜਾਈਬੰਦ ਰੱਖਣ, ਸੰਸਾਰ ਅਮਨ

ਕਾਇਮ ਰੱਖਣ, ਅਤੇ ਸੰਸਾਰ ਦੇ ਲੋਕਾਂ ਨੂੰ ਪ੍ਰਮਾਣੂ ਜੰਗ ਤੋਂ ਬਚਾਉਣ ਵਿੱਚ ਭਰੋਸਾ ਰਖਦਾ ਹੋਵੇ ਤਾਂ ਆਪਣੇ ਘੇਰੇ ਵਿਚ ਉਸਨੂੰ ਕੀ ਕਰਨਾ ਚਾਹੀਦਾ ਸੀ ? ਚੀਨੀ ਲੀਡਰਸ਼ਿਪ ਹਮੇਸ਼ਾ ਤੈਵਾਨ ਵਿਚ ਅਮਰੀਕਾ ਵਿਰੁਧ ਲੜਨ ਦੀਆਂ ਅਤੇ ਸਾਮਰਾਜੀਆਂ ਨੂੰ ਚੀਨੀ ਧਰਤੀ ਦੇ ਚੱਪੇ ਚੱਪੇ ਵਿਚੋਂ ਬਾਹਰ ਕੱਢਣ ਦੀਆ ਅਤੇ "ਅਦਲੇ ਦਾ ਬਦਲਾ" ਦੀਆਂ ਗਲਾਂ ਕਰਦੇ ਰਹੇ ਹਨ। ਅਜਿਹੇ ਮੌਕੇ ਦੀ ਪਰਖ ਦਾ ਹੁਣ ਸਮਾਂ ਸੀ ਜਦੋਂ ਉਹ ਆਪਣੇ ਨਾਅਰਿਆਂ ਨੂੰ ਅਮਲੀ ਰੂਪ ਦੇ ਸਕਦੇ ਸਨ ਬਜਾਏ "ਅਦਲੇ ਦਾ ਬਦਲਾ" ਦੇ ਅਤੇ ਅਮਰੀਕਨ ਸਾਮਰਾਜੀਆਂ ਨੂੰ "ਨੰਗਿਆਂ", ਤੇ ਇਸ ਵਾਰੀ ਫਿਰ ਕੇਵਲ ਨੰਗਿਆਂ, ਕਰਨ ਦੇ।

ਸੱਚੇ ਮਾਰਕਸਿਸਟ-ਲੈਨਿਨਿਸਟਾਂ ਵਾਂਗ, ਜੋ ਕਿ "ਭੈ ਭੀਤ" ਨਹੀਂ ਸਨ, ਆਪਣੀਆਂ ਫੌਜਾਂ ਨੂੰ ਐਕਸ਼ਨ ਲਈ ਹਰਕਤ ਵਿਚ ਲਿਆਉਂਦੇ। ਇਹ ਜਾਣਦੇ ਹੋਏ ਕਿ ਕਿਊਬਾ ਦੇ ਮਸਲੇ ਤੇ ਅਮਰੀਕਾ ਉਲਝਿਆ ਹੋਇਆ ਹੈ ਅਤੇ ਜਲਦੀ ਹੀ ਸੋਵੀਅਤ ਯੂਨੀਅਨ ਨਾਲ ਟਕਰ ਪਵੇਗਾ, ਉਨ੍ਹਾਂ ਨੂੰ ਚਾਹੀਦਾ ਸੀ ਪਹਿਲਾਂ ਉਹ ਬਰਤਾਨੀਆ ਥੱਲੇ ਦੱਬੇ ਹੋਏ ਹਾਂਗਕਾਂਗ ਵਲ, ਮਕਾਓ ਵਲ ਜਿਹੜਾ ਪੁਰਤਗੇਜ਼ਾਂ ਅਧੀਨ ਹੈ ਤੈਵਾਨ ਵਲ ਆਪਣੀਆਂ ਫੌਜਾਂ ਨੂੰ ਹਰਕਤ ਵਿਚ ਲਿਆਕੇ ਲਾਉਂਦੇ।

ਜਿਵੇਂ ਕਿ ਉਹ ਦੁਨੀਆਂ ਵਿਚ ਇਹ ਪਰਸਾਰਦੇ ਰਹਿੰਦੇ ਹਨ ਕਿ ਉਹ 'ਪਹਿਲਾਂ ਹੀ ਅਮਰੀਕਨ ਜੰਗਬਾਜ਼ਾਂ ਨੂੰ ਚੀਨ ਦੇ ਇਲਾਕੇ ਦੀ ਉਲੰਘਣਾ ਕਰਨ ਤੇ ਕਈ ਸੌ ਗੰਭੀਰ ਚੇਤਾਵਨੀਆਂ ਦੇ ਚੁਕੇ ਹਨ ਤਾਂ ਫਿਰ ਰਾਜਸੀ ਅਤੇ ਫੌਜੀ ਨੀਤੀ ਦੇ ਦ੍ਰਿਸ਼ਟੀਕੋਣ ਤੋਂ ਅਤੇ ਕਿਸੇ ਨੂੰ ਕੋਈ ਛੋਟ ਨਾ ਦੇਣ ਵਾਲੇ ਮਾਰਕਸਵਾਦ-ਲੈਨਿਨਵਾਦ ਦੇ ਨੁਕਤਾ ਨਿਗਾਹ ਤੋਂ, ਚੀਨ ਦੀ ਧਰਤੀ ਤੋਂ ਸਾਮਰਾਜ ਨੂੰ ਹਮੇਸ਼ਾ ਲਈ ਹਰਾ ਦੇਣ ਲਈ ਅਤੇ ਪੂਰੀ ਤਰ੍ਹਾਂ ਖਤਮ ਕਰ ਦੇਣ ਲਈ ਇਸ ਤੋਂ ਚੰਗੇਰਾ ਮੌਕਾ ਹੋਰ ਕਿਹੜਾ ਹੋ ਸਕਦਾ ਸੀ ?

## ਚੀਨ ਦੀ ਵਿਆਖਿਆ ਕੀ ਹੈ ?

ਇਹ ਕਹਿਣ ਵਿੱਚ ਹੈਰਾਨੀ ਵੀ ਹੈ ਕਿ ਚੀਨੀ ਲੀਡਰਸ਼ਿਪ ਨੇ ਇਸ ਤਰ੍ਹਾਂ ਦਾ ਕੁਝ ਵੀ ਨਾ ਕੀਤਾ। ਉਹ ਸ੍ਰੀ ਨਹਿਰੂ ਨੂੰ ਚੇਤਾਵਨੀਆਂ ਦਿੰਦੇ ਰਹੇ ਅਤੇ ਆਪਣੀਆਂ ਫੌਜਾਂ ਹਿਮਾਲੀਆ ਵਿਚ, ਕੋਂਕਾ ਪਾਸ ਅਤੇ ਥਾਗਲਾ ਚੋਟੀ ਵਲ ਭੇਜਦੇ ਰਹੇ ਜਦੋਂ ਕਿ ਤੈਵਾਨ, ਕੋਵਲੂੰ, ਹਾਂਗਕਾਂਗ ਅਤੇ ਮਕਾਓ ਨੂੰ ਛੱਡ ਦਿਤਾ ਗਿਆ ਅਤੇ ਸੋਵੀਅਤ

ਯੂਨੀਅਨ ਨੂੰ ਕਿਊਬਾ ਦੀ ਰਖਿਆ ਲਈ ਅਤੇ ਅਮਰੀਕੀ ਸਾਮਰਾਜੀਆਂ ਨਾਲ ਨਿਬੜਨ ਲਈ ਅਤੇ ਹੋਣ ਵਾਲੇ ਨੂੰ ਸੰਸਾਰ ਯਧ ਨੂੰ ਸਾਂਭਣ ਲਈ ਕਿਹਾ ਗਿਆ। ਅਜਿਹੀ ਖਾਸ ਢੰਗ ਦੀ ਕੌਮਾਂਤਰੀ ਪਰੋਲਤਾਰੀ ਯਕਜਹਿਤੀ ਦੀ ਵਿਆਖਿਆ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ ?

ਸੁਪਰੀਮ ਸੋਵੀਅਤ ਵਿਚ ਬੋਲਦਿਆਂ ਸ੍ਰੀ ਖਰੁਸ਼ਚੋਵ ਨੇ ਕਿਹਾ :

"ਇਹ ਲੋਕ, ਜਿਹੜੇ ਆਪਣੇ ਆਪ ਨੂੰ ਮਾਰਕਸਿਸਟ ਲੈਨਿਨਿਸਟ ਆਖਦੇ ਹਨ, ਕੀ ਚਾਹੁੰਦੇ ਹਨ ? ਉਹ ਅਸਲ ਵਿੱਚ ਉਹ ਕੰਮ ਕਿਉਂ ਕਰ ਰਹੇ ਹਨ ਜੋ ਐਡੇਨਾਵਰ ਚਾਹੁੰਦਾ ਹੈ ਕਿ ਕੌਮਾਂਤਰੀ ਤਨਾਓ ਲਈ ਝਗੜਿਆਂ ਨੂੰ ਵਧਾਓ ? ਇਹ ਠੀਕ ਹੀ ਕਿਹਾ ਗਿਆ ਹੈ ਕਿ ਜੇ ਤੁਸੀਂ ਖੱਬੇ ਨੂੰ ਜਾਂਦੇ ਹੋ ਤਾਂ ਤੁਸੀਂ ਸੱਜੇ ਤੋਂ ਵਾਪਸ ਆਓਗੇ। ਜੇ ਹੋਈਆਂ ਗੱਲਾਂ ਦਾ ਯਥਾਰਥਕ ਜਾਇਜ਼ਾ ਲਿਆ ਜਾਏ ਤਾਂ ਕਿਊਬਾ ਉਦਾਲੇ ਸੰਕਟ ਦੇ ਦੌਰਾਨ, ਉਨ੍ਹਾਂ ਨੇ ਐਸੇ ਲੋਕਾਂ ਵਾਂਗ ਕੰਮ ਕੀਤਾ ਜਿਹੜੇ ਝਗੜੇ ਖੜੇ ਕਰਨਾ ਚਾਹੁੰਦੇ ਸਨ। ਉਹ ਅਮਰੀਕਾ ਅਤੇ ਸੋਵੀਅਤ ਯੂਨੀਅਨ ਵਿਚਕਾਰ ਟਕਰ ਲਵਾਉਣੀ ਚਾਹੁੰਦੇ ਸਨ। ਪਰ ਸੰਸਾਰ ਵਿਚ ਦੋ ਸਭ ਤੋਂ ਵਡੀਆਂ ਤਾਕਤਾਂ ਵਿਚ ਝਗੜਾ ਪਾਉਣ ਦਾ ਭਾਵ ਕੀ ਹੋਵੇਗਾ ? ਇਸ ਦਾ ਭਾਵ ਪ੍ਰਮਾਣੂ ਜੰਗ ਛੇੜਨੀ ਹੈ।

"ਇਹ ਜਾਨਣਾ ਵੀ ਦਿਲਚਸਪ ਹੋਵੇਗਾ ਕਿ ਓਹ ਅਜਿਹੀ ਲੜਾਈ ਵਿਚ ਆਪ ਕੀ ਕਰਨਗੇ ? ਮੇਰਾ ਖਿਆਲ ਨਹੀਂ ਕਿ ਉਹ ਇਸ ਵਿਚ ਹਿਸਾ ਲੈਣ ਲਈ ਤਤਪਰ ਹੋਣ। ਸੱਚ ਹੈ ਕਿ ਉਹ ਪਾਸੇ ਬੈਠਕੇ ਲੰਘਾ ਦੇਣਾ ਵਧੇਰੇ ਪਸੰਦ ਕਰਣਗੇ। ਤਾਂ ਕੀ ਇਹ ਪੁਛਿਆ ਜਾ ਸਕਦਾ ਹੈ : ਆਖਰ ਉਹ ਚਾਹੁੰਦੇ ਕੀ ਹਨ ?" (ਨ. ਸ. ਖਰੁਸ਼ਚੇਵ ਦੀ ਸੁਪਰੀਮ ਸੋਵੀਅਤ ਨੂੰ ਰੀਪੋਰਟ—ਦਸੰਬਰ **੧੨, ੧੯੬੨**)।

ਇਸ ਦਾ ਜੁਆਬ ਪੇਸ਼ ਕਰਨ ਲਈ ਸਾਡੀ ਪਾਰਟੀ ਇਕ ਬਹੁਤ ਛੋਟੀ ਪਾਰਟੀ ਹੈ। ਕੋਈ ਪੁਛੇ : ਕਿ ਹਾਂਗਕਾਂਗ ਅਤੇ ਮਕਾਓ ਨਾਲੋਂ ਭਾਰਤ ਦੀ ਉਹਨਾਂ ਨੂੰ ਬਹੁਤੀ ਲੋੜ ਹੈ ਜਦ ਹਾਂਗਕਾਂਗ ਅਤੇ ਮਕਾਓ ਉਹਨਾਂ ਦੇ ਬਿਲਕੁਲ ਨੇੜੇ ਹਨ ਅਤੇ ਉਹ ਵੀ ਸਚਮੁਚ ਦੇ ਕੁਲੀਨ ਸਾਮਰਾਜੀਆਂ ਦੇ ਕਾਬੂ ਵਿਚ ਹਨ ਨਾਕਿ ਦੂਰ ਹਿਮਾਲੀਆ ਵਿਚ ਮਾੜੇ ਜਹੇ ਪਸਾਰਵਾਦੀ ਹਮਲਾਵਰ ਨਹਿਰੂ ਦੇ ਕਾਬੂ ਵਿਚ ?

ਕੋਈ ਪੁਛ ਸਕਦਾ ਹੈ ਕਿ ਹਿੰਦ-ਚੀਨ ਸਰਹਦ ਉਤੇ ਇਡੇ ਵਡੇ ਪੈਮਾਨੇ ਤੇ ਕੈਰੀਬੀਅਨ ਸੰਕਟ ਦੇ ਸਮੇਂ ਹੀ ਲੜਾਈ ਕਿਉਂ ਜਦ ਕਿ ਸਾਰੀ ਦੁਨੀਆਂ ਨੂੰ ਸੰਸਾਰ

ਜੰਗ ਦਾ ਖਤਰਾ ਸੀ ? ਕੀ ਇਹ ਸਭ ਕੁਝ ਕੇਵਲ ਮੌਕਾ ਮੇਲ ਹੀ ਸੀ ?

ਇਸ ਗੱਲ ਨੂੰ ਚੰਗੀ ਤਰ੍ਹਾਂ ਘੋਖਣਾ ਲਾਭਵੰਦ ਹੋਵੇਗਾ। ਚੀਨ ਵਰਗੀ ਤਜਰਬੇਕਾਰ, ਬਹਾਦਰ ਅਤੇ ਨਿਰੋਲ ਮਾਰਕਸਵਾਦੀ ਲੈਨਿਨਵਾਦੀ ਪਾਰਟੀ ਦੇ ਸਬੰਧ ਵਿਚ ਸਾਡੇ ਲਈ ਕੋਈ ਦੋ ਟੁਕ ਜਵਾਬ ਦੇਣ ਦੀ ਹਿੰਮਤ ਕਰਨਾ ਮੁਸ਼ਕਲ ਹੈ।

ਚੀਨੀ ਲੀਡਰਸ਼ਿਪ ਸਾਡੇ ਤੇ ਵੀ ਇਹ ਸੁਆਲ ਕਰ ਸਕਦੀ ਹੈ ਕਿ ਕੀ ਭਾਰਤ ਸਰਕਾਰ, ਭਾਰਤੀ ਸੱਜ ਪਿਛਾਖੜ ਅਤੇ ਸ੍ਰੀ ਨਹਿਰੂ ਨਹੀਂ ਸਨ ਜੋ ਕਿਊਬਾ ਦੇ ਝਗੜੇ ਤੋਂ ਅਤੇ ਸਾਹਮਣੇ ਦਿਸਦੇ ਸੰਸਾਰ ਜੰਗ ਦੇ ਖਤਰੇ ਤੋਂ ਫਾਇਦਾ ਉਠਾਕੇ ਹਮਲੇ ਲਈ ਤਿਆਰ ਹੋ ਰਹੇ ਸਨ ? ਕੀ ਉਹ ਆਪਣੇ ਸਾਮਰਾਜੀ ਮਾਲਕਾਂ ਦੀ ਸੇਵਾ ਵਿਚ ਤਿਆਰੀਆਂ ਨਹੀਂ ਸਨ ਕਰ ਰਹੇ ?

ਸੁਆਲ ਚੰਗਾ ਪੇਸ਼ ਕੀਤਾ ਗਿਆ ਹੈ ਪਰ ਇਹ ਗੱਲ ਚੇਤੇ ਰੱਖਣੀ ਪਵੇਗੀ ਕਿ ਇਸ ਕੰਮ ਲਈ ਅਮਰੀਕੀ ਸਾਮਰਾਜ ਪਾਕਿਸਤਾਨ ਨੂੰ ਹਥਿਆਰ ਦੇ ਰਿਹਾ ਸੀ ਨਾਕਿ ਭਾਰਤ ਨੂੰ। ਅਮਰੀਕਾ ਦੇ ਜਾਸੂਸੀ ਕਰਨ ਵਾਲੇ ਯੂ–੨ ਹਵਾਈ ਜਹਾਜ਼ਾਂ ਦਾ ਅੱਡਾ ਪੇਸ਼ਾਵਰ ਸੀ ਨਾ ਕਿ ਕਸ਼ਮੀਰ ਜਾਂ ਆਸਾਮ। ਅਮਰੀਕਾ ਦੇ ਫੌਜੀ ਅੱਡੇ ਭਾਰਤ ਵਿਚ ਨਹੀਂ ਸਨ ਅਤੇ ਨਾ ਹੀ ਭਾਰਤ ਸੀਟੋ ਦਾ ਮੈਂਬਰ ਹੈ।

ਭਾਰਤ ਨੂੰ ਬਹੁਤਾ ਫਿਕਰ ਪਾਕਿਸਤਾਨੀ ਹਮਲੇ ਦਾ ਰਿਹਾ ਹੈ ਅਤੇ ਉਹ ਅਕਸਾਈ ਚਿਨ ਸੜਕ ਦੇ ਬਨਣ ਦਾ ਖਿਆਲ ਵੀ ਨਹੀਂ ਰੱਖ ਸਕਿਆ। ਭਾਰਤ ਠੰਡੀ ਜੰਗ ਵਿਚ ਸਾਮਰਾਜੀਆਂ ਦਾ ਮਿਤਰ ਨਹੀਂ ਸੀ ਸਗੋਂ ਅਮਨ ਦੇ ਕੈਂਪ ਵਿਚ ਖੜਾ ਸੀ। ਉਸਦੀ ਲਾਈਨ ਸੀਟੋ ਨਹੀਂ ਸੀ ਸਗੋਂ ਪੰਚ-ਸ਼ੀਲ ਸੀ।

ਹੋਰ ਵੀ ਯਾਦ ਰਖਣਾ ਪਵੇਗਾ ਕਿ ਇਕ ਸਾਲ ਪਹਿਲਾਂ ਹੀ ਦਸੰਬਰ ੧੯੬੧ 'ਚ ਭਾਰਤ ਨੇ ਪੁਰਤਗੇਜ਼ਾਂ ਫਾਸ਼ਿਸਟ ਸਾਮਰਾਜੀਆਂ ਤੋਂ ਗੋਆ ਆਜ਼ਾਦ ਕਰਵਾਇਆ ਅਤੇ ਇਸ ਦੇ ਨਤੀਜੇ ਵਜੋਂ ਐਂਗਲੋ–ਅਮਰੀਕਨ ਸਾਮਰਾਜੀਆਂ ਦੀ ਨਾਰਾਜ਼ਗੀ ਦਾ ਸ਼ਿਕਾਰ ਹੋਇਆ ਅਤੇ ਉਸ ਲਈ 'ਡਾਲਰ ਮੱਦਦ' ਨੂੰ ਧਕਾ ਵਜਾ।

## ਇਕ ਕੌੜਾ ਸੱਚ

ਜਦੋਂ ਅਸੀਂ ਗੋਆ ਅਤੇ ਮਕਾਓ ਦੀ ਇਕੋ ਥਾਂ ਗੱਲ ਕਰਦੇ ਹਾਂ ਤਾਂ ਚੀਨੀ ਲੀਡਰਸ਼ਿਪ ਬਹੁਤ ਗੁਸਾ ਕਰਦੀ ਹੈ। ਗੋਆ ਤੇ ਐਕਸ਼ਨ ਬਾਰੇ ਅਤੇ ਮਕਾਓ ਤੇ ਹਾਂਗਕਾਂਗ ਤੇ ਐਕਸ਼ਨ ਨਾ ਲੈਣ ਬਾਰੇ ਮੁਕਾਬਲਾ ਕਰਨ ਦੇ ਸਬੰਧ ਵਿਚ ਉਹ

ਆਖਦੇ ਹਨ :—

"ਹਰ ਚੰਗੀ ਤਰ੍ਹਾਂ ਦੇਖਣ ਵਾਲੇ ਨੂੰ ਦਿਸਦਾ ਹੈ ਕਿ ਤੁਹਾਡੀ ਨੀਤ ਇਹ ਸਿਧ ਕਰਨ ਦੀ ਹੈ ਕਿ ਚੀਨੀ ਬੁਜ਼ਦਿਲ ਹਨ। ਖੁਲੇ ਤੌਰ ਤੇ, ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਹਾਂਗਕਾਂਗ ਅਤੇ ਮਕਾਓ ਦੇ ਸੁਆਲ ਤੇ ਸਾਮਰਾਜੀਆਂ ਨਾਲ ਝਗੜਕੇ ਚੀਨੀਆਂ ਨੂੰ ਆਪਣੀ ਬਹਾਦਰੀ ਅਤੇ ਤਕੜੇ ਹੋਣ ਦਾ ਸਬੂਤ ਦੇਣ ਦੀ ਕੋਈ ਲੋੜ ਨਹੀਂ।

"ਸਾਮਰਾਜੀਆਂ ਨੂੰ ਖਾਸਕਰ ਅਮਰੀਕੀ ਸਾਮਰਾਜੀਆਂ ਨੂੰ ਸਾਡੀ ਬਹਾਦਰੀ ਅਤੇ ਤਕੜਾਈ ਦਾ ਨਮੂਨਾ ਦੇਖਣ ਦਾ ਮੌਕਾ ਮਿਲ ਚੁਕਿਆ ਹੈ। ਕੋਰੀਆ ਦੇ ਲੋਕਾਂ ਨਾਲ ਮੋਢੇ ਨਾਲ ਮੋਢਾ ਜੋੜਕੇ ਚੀਨੀ ਲੋਕਾਂ ਦੇ ਸੁਚੱਜੇ ਧੀਆਂ ਪੁਤਾਂ ਨੇ ਤਿੰਨ ਸਾਲ ਬਹਾਦਰੀ ਨਾਲ ਲੜਕੇ ਅਤੇ ਕੋਰੀਆ ਦੇ ਮੈਦਾਨਾਂ ਵਿਚ ਆਪਣਾ ਲਹੂ ਵਹਾਕੇ ਅਮਰੀਕੀ ਹਮਲਿਆਵਰਾਂ ਨੂੰ ਪਿਛੇ ਧਕਿਆ। ਕੀ ਹਾਂਗਕਾਂਗ ਅਤੇ ਮਕਾਓ ਦੇ ਸੁਆਲ ਤੇ ਸਾਨੂੰ ਤਾਅਨਾ ਦੇਣਾ ਤੁਹਾਡੇ ਵਲੋਂ 'ਬੇਵਕੂਫ਼ੀ' ਵਾਲਾ ਅਤੇ 'ਨਿੰਦਨ ਯੋਗ' ਕੰਮ ਨਹੀਂ ?

"ਸਾਨੂੰ ਚੰਗੀ ਤਰ੍ਹਾਂ ਪਤਾ ਹੈ ਅਤੇ ਤੁਸੀਂ ਵੀ ਚੰਗੀ ਤਰ੍ਹਾਂ ਜਾਣਦੇ ਹੋ ਕਿ ਸਪਸ਼ਟ ਸ਼ਬਦਾਂ ਵਿਚ ਤੁਸੀਂ ਕਿਊਬਾ ਦੇ ਸੰਕਟ ਸਮੇਂ ਕੀਤੇ ਅਪਮਾਨ ਜਨਕ ਕਰਤਵ ਨੂੰ ਲੁਕਾਉਣ ਲਈ ਹਾਂਗਕਾਂਗ ਅਤੇ ਮਕਾਓ ਦਾ ਸੁਆਲ ਚੁਕ ਰਹੇ ਹੋ। ਪਰ ਇਹ ਸਭ ਫਜ਼ੂਲ ਹੈ।"

('ਪੀਪਲਜ ਡੇਲੀ' ਦੀ ਸੰਪਾਦਕੀ ਦੀ ੮. ੩. ੧੯੬੩ ਨੂੰ ਅਮਰੀਕੀ ਕਮਿਊਨਿਸਟ ਪਾਰਟੀ ਦੀ ਟੀਕਾ ਟਿਪਣੀ। ਐਫ. ਐਲ. ਪੀ. ਪੀਕਿੰਗ ਪੰਨਾ ੧੪)

ਫਿਰ ਉਹ ਇਕ ਸੁਆਲ ਉਠਾਉਂਦੇ ਹਨ ਜਿਹੜਾ ਸਾਰੇ ਘਚੋਲੇ ਦਾ ਸਿਰਾ ਹੈ। ਉਹ ਕਹਿੰਦੇ ਹਨ "ਚੀਨੀ ਲੋਕਾਂ ਦੀ ਹਾਂਗਕਾਂਗ ਅਤੇ ਮਕਾਓ ਸਬੰਧੀ ਠੀਕ ਨੀਤੀ ਨੂੰ ਤੁਸੀਂ ਕਿਵੇਂ ਕ੍ਰਿਊਬਾ ਦੇ ਝਗੜੇ ਦੀ ਗਲਤੀਆਂ ਭਰੀਆਂ ਨੀਤੀ ਨਾਲ ਜੋੜ ਕੇ ਇਕੋ ਵੇਲੇ ਪੇਸ਼ ਕਰ ਸਕਦੇ ਹੋ ?"

ਇਸ ਦਾ ਭਾਵ ਕੀ ਹੈ ?

ਹਾਂਗਕਾਂਗ ਅਤੇ ਮਕਾਓ ਸਬੰਧੀ 'ਠੀਕ ਨੀਤੀ' ਇਹ ਆਗਿਆ ਦਿੰਦੀ ਹੈ ਕਿ ਇਨ੍ਹਾਂ ਨੂੰ ਸਾਮਰਾਜੀ ਨੌਆਬਾਦੀ, ਸਮਗਲਰਾਂ ਦਾ ਘਰ ਅਤੇ ਫੌਜੀ ਅੱਡਾ ਰਹਿਣ ਦਿਤਾ ਜਾਵੇ ਅਤੇ ਕਿਊਬਾ ਸਬੰਧੀ 'ਗਲਤੀਆਂ ਭਰੀ ਨੀਤੀ' ਨੇ ਕਿਊਬਾ ਨੂੰ ਅਮਰੀਕੀ ਹਮਲੇ

ਤੋਂ ਸੁਰਖਿਅਤ ਅਤੇ ਉਸੇ ਤਰ੍ਹਾਂ ਆਜ਼ਾਦ ਰਹਿਣ ਦਿਤਾ ਹੈ।

ਕੀ ਇਸਦਾ ਮਤਲਬ ਇਹ ਹੈ ਕਿ ਚੀਨ ਦੀ ਹਾਂਗਕਾਂਗ ਅਤੇ ਮਕਾਓ ਸਬੰਧੀ ਠੀਕ ਨੀਤੀ ਦੇ ਮਗਰ ਲੱਗ ਕੇ ਸੋਵੀਅਤ ਯੂਨੀਅਨ ਅਮਰੀਕਾ ਨੂੰ ਇਹ ਖੁਲ੍ਹ ਦੇ ਦੇਂਦਾ ਕਿ ਉਹ ਕਿਊਬਾ ਨੂੰ ਆਪਣੀ ਨੋਆਬਾਦੀ ਬਣਾ ਲਵੇ ? ਯਕੀਨਨ, ਚੀਨ ਵਾਲਿਆਂ ਦਾ ਭਾਵ ਇਹ ਤਾਂ ਨਹੀਂ ਸੀ ਹੋ ਸਕਦਾ !

ਤਾਂ ਫਿਰ ਇਸ ਦਾ ਭਾਵ ਕੀ ਹੈ ? ਚੀਨ ਵਾਲੇ ਆਪ ਤਾਂ ਬਰਤਾਨੀਆਂ ਅਤੇ ਅਮਰੀਕਾ ਨਾਲ ਹਾਂਗ ਕਾਂਗ ਜਾਂ ਤੈਵਾਨ ਸਬੰਧੀ ਲੜਾਈ ਨਾ ਕਰਨ ਤਾਂ ਉਹ ਠੀਕ ਹਨ ਪਰ ਜੇ ਸੋਵੀਅਤ ਯੂਨੀਅਨ ਅਤੇ ਕਾਸਟਰੋ ਲੜਾਈ ਦਾ ਖਤਰਾ ਟਾਲਦੇ ਹਨ, ਸੰਸਾਰ ਜੰਗ ਨੂੰ ਬਚਾਉਂਦੇ ਹਨ ਇਸ ਆਸ਼ੇ ਨਾਲ ਕਿ ਕਿਊਬਾਵੀ ਅਜ਼ਾਦ ਰਹਿ ਜਾਏ ਤਾਂ ਉਹ ਗਲਤ ਹਨ ?

ਇਸ ਦਾ ਮਤਲਬ ਹੋਇਆ ਕਿ ਮਕਾਓ ਅਤੇ ਹਾਂਗ ਕਾਂਗ ਦੁਆਲੇ ਚੀਨ ਦੀ ਬਰਤਾਨੀਆਂ ਜਾਂ ਪੁਰਤਗੇਜ਼ੀ ਸਾਮਰਾਜ ਨੂੰ ਨਸ਼ਟ ਨਾ ਕਰਨ ਦੀ ਨੀਤੀ ਤਾਂ ਠੀਕ ਹੈ ਪਰ ਸੋਵੀਅਤ ਯੂਨੀਅਨ ਅਤੇ ਕਾਸਟਰੋ ਦੀ ਨੀਤੀ ਅਪਮਾਨ ਭਰੀ ਹੈ ਅਤੇ ਗਲਤੀ ਹੈ ਜੇ ਉਹ ਸਾਮਰਾਜੀਆਂ ਵਲੋਂ ਹਮਲੇ ਦੇ ਪਲੈਨ ਨੂੰ ਵਾਪਸ ਲੈ ਲੈਣ ਦੇ ਵਾਅਦੇ ਤੋਂ ਪਿਛੋਂ ਵੀ ਸੰਸਾਰ ਪੈਮਾਨੇ ਤੇ ਪਰਮਾਨੂੰ ਜੰਗ ਨਾਲ 'ਅਮਰੀਕਨ ਸਾਮਰਾਜ ਨੂੰ ਨਾਸ਼ ਕਰਨ ਲਈ ਉਸ ਨਾਲ ਸਿਧੀ ਟਕਰ ਪ੍ਰਵਾਨ ਨਹੀਂ ਕਰਦੇ।

ਤੇ ਉਹਨਾਂ ਨੂੰ ਹਾਂਗ ਕਾਂਗ, ਮਕਾਓ ਅਤੇ ਤੈਵਾਨ ਸਬੰਧੀ 'ਠੀਕ ਨੀਤੀ' ਕਰਕੇ ਬੁਜ਼ਦਿਲ ਕੌਣ ਕਹਿੰਦਾ ਹੈ ? ਕੀ ਕੋਈ ਅਜਿਹਾ ਹੈ ਜੋ ਚੀਨੀ ਇਨਕਲਾਬ ਦੀ ਪਰਸੰਸਾ ਨਹੀਂ ਕਰਦਾ ? ਚੀਨ ਦੀ ਪਾਰਟੀ ਅਤੇ ਚੀਨੀ ਲੋਕਾਂ ਦੀ ਹਿੰਮਤ ਅਤੇ ਘਾਲਨਾ ਦੀ ਦਾਦ ਨਹੀਂ ਦੇਂਦਾ।

ਅਤੇ ਕੋਰੀਆ ਦੀ ਲੜਾਈ ਨੂੰ ਅਤੇ ਆਪਣੀ ਬਹਾਦਰੀ ਨਾਲ ਲੜਨ ਨੂੰ ਇਸ ਮਸਲੇ ਵਿਚ ਕਿਉਂ ਲਿਆਓ ? ਅਤੇ ਉਥੇ ਅਮਰੀਕੀਆਂ ਨੂੰ ਹਰਾ ਕੇ ਵੀ ਦੱਖਣੀ ਕੋਰੀਆ ਵਿਚ ਉਨ੍ਹਾਂ ਨੂੰ ਦੋਬਾਰਾ ਕਬਜ਼ਾ ਕਰਨ ਦੇ ਦਿਤਾ ਜਿਹੜਾ ਪਹਿਲਾਂ ਉੱਤਰੀ ਕੋਰੀਆ ਦੀ ਫੌਜ ਦੇ ਕਿਮ-ਇਲ-ਸੰਗ ਨੇ ਜਿਤਿਆ ਸੀ। ਫਿਰ ਤੁਸੀਂ ਅੱਠਤੀਵੀਂ ਪੈਰੇਲਲ ਨੂੰ ਅਮਰੀਕੀ ਸਾਮਰਾਜੀਆਂ ਨੂੰ ਦੱਖਣੀ ਕੋਰੀਆ ਵਿਚੋਂ ਪੂਰੀ ਤਰ੍ਹਾਂ ਕੱਢੇ ਬਿਨਾਂ ਕਿਉਂ ਮਨਜ਼ੂਰ ਕੀਤਾ ?

ਇਸ ਲਈ ਸਮਝੌਤੇ ਜ਼ਰੂਰੀ ਹਨ। ਹਰ ਚੀਜ਼ ਆਪਣੇ ਸਮੇਂ ਵਿਚ ਵਿਆਪਕ ਹਾਲਾਤ ਅਨੁਸਾਰ ਕੀਤੀ ਜਾਂਦੀ ਹੈ। ਇਸ ਲਈ ਸੋਵੀਅਤ ਯੂਨੀਅਨ ਅਤੇ ਕਾਸਟਰੋ ਨੂੰ ਦੋਸ਼ ਦੇਣਾ ਕਿ ਉਹ ਅਮਰੀਕੀ ਸਾਮਰਾਜ ਨਾਲ ਸਿਧੇ ਟਕਰੇ ਕਿਉਂ ਨਹੀਂ ਠੀਕ ਨਹੀਂ ਜਦ ਕਿ ਉਹ ਆਪਣੇ ਆਪ ਵਾਪਸ ਮੁੜ ਗਏ ਅਤੇ ਕਿਊਬਾ ਦੀ ਅਜ਼ਾਦ ਹੋਂਦ ਨੂੰ ਸਵੀਕਾਰ ਕਰ ਲਿਆ। ਉਹ 'ਸ਼ਰਮਨਾਕ ਕੰਮ' ਨਹੀਂ ਸਗੋਂ ਸ਼ਾਨਦਾਰ ਅਕਲਮੰਦ ਅਤੇ ਬਹਾਦਰੀ ਵਾਲਾ ਫੈਸਲਾ ਸੀ।

## ਖਾਸ ਤੌਰ ਤੇ ਭਾਰਤ ਹੀ ਕਿਉਂ ?

ਇਸ ਲਈ ਜੇ ਤੁਸੀਂ ਬਰਤਾਨਵੀ ਅਤੇ ਪੁਰਤਗੇਜ਼ੀ ਸਾਮਰਾਜੀਆਂ ਨੂੰ ਹਾਂਗਕਾਂਗ ਅਤੇ ਮਕਾਓ ਵਿੱਚ ਬਰਦਾਸ਼ਤ ਕਰ ਸਕਦੇ ਹੋ, ਉਨ੍ਹਾਂ ਪੁਰਾਣੇ 'ਅਤੇ ਮੰਨੇ ਹੋਏ ਹਮਲਾਅਵਰਾਂ' ਨਾਲ ਵਪਾਰਕ ਅਤੇ ਚੰਗੇ ਸਬੰਧ ਪੈਦਾ ਕਰ ਸਕਦੇ ਹੋ ਤਾਂ ਭਾਰਤ ਵਰਗੇ ਦੇਸ਼ ਦੀ ਮਿਤਰਤਾ ਦੀ ਕੀਮਤ ਤੇ ਲਦਾਖ਼ ਦੇ ਉਜੜੇ ਪਹਾੜਾਂ, ਜਾਂ ਥਾਗਲਾ ਚੋਟੀ ਅਤੇ ਲਾਂਗਜੂ ਉਤੇ ਜੰਗੀ ਤਰ੍ਹਾਂ ਦੇ, ਭੜਕਾਊ ਅਤੇ ਬਜ਼ਿਦ ਹੋਣਾ ਅਤੇ ਇਸ ਤਰ੍ਹਾਂ ਹਿੰਦ ਵਿਚਲੀਆਂ ਜਮਹੂਰੀ ਤਾਕਤਾਂ ਨੂੰ ਹਾਨੀ ਪੁਚਾਉਣਾ ਤੇ ਨਿਰਪਖ ਹਿੰਦ ਤੇ ਅਮਰੀਕਨਾਂ ਲਈ ਫੌਜੀ ਅੱਡੇ ਕਾਇਮ ਕਰਨਾ ਆਸਾਨ ਬਣਾ ਦੇਣਾ, ਬਹੁਤ ਜ਼ਰੂਰੀ ਸੀ ?

ਕੀ ਕੋਈ ਪੁਛ ਸਕਦਾ ਹੈ ਕਿ ਕੀ ਇਹ ਠੀਕ ਨੀਤੀ ਹੈ ਅਤੇ ਨਿਰੋਲ ਅਤੇ ਅਭੁਲ ਮਾਰਕਸਵਾਦ–ਲੈਨਿਨਵਾਦ ਹੈ ? ਕੀ ਕੋਈ ਤੁਹਾਡਾ ਹੀ ਮੁਹਾਵਰਾ ਉਧਾਰ ਲੈਕੇ ਕਹਿ ਸਕਦਾ ਹੈ ਕਿ ਕੀ ਤੁਹਾਡਾ ਵੀਹ ਅਕਤੂਬਰ ਦਾ ਹਮਲਾ ਮੁਹਿੰਮ ਬਾਜ਼ੀ ਚੋਂ ਨਿਕਲੀ ਗਲਤੀ ਨਹੀਂ ਸੀ ? ਅਤੇ ਫਿਰ ਤੁਹਾਡੀ ਅਚਾਨਕ ਇਕ ਤਰਫਾ ਜੰਗਬੰਦੀ ਉਹ ਕੀ ਸੀ ? ਇਹ ਉਸ ਗਲਤੀ ਦੀ ਚੰਗੀ ਸੁਧਾਈ ਸੀ ਪਰ ਅਧੂਰੀ ਸੁਧਾਈ।

ਅਤੇ ਫਿਰ ਤੁਸੀਂ ਇਹ ਕਿਉਂ ਕੀਤਾ ? ਤੁਹਾਡੇ ਲੰਮੇ ਤਜਰਬੇ ਅਤੇ ਤੇਜ਼ ਪੈਂਤੜੇਬਾਜ਼ੀ ਕਰਕੇ ਤੁਸਾਂ ਇਹ ਮਹਿਸੂਸ ਕੀਤਾ ਕਿ ਕਿਊਬਾ ਦਾ ਹਮਲਾ ਟਲ ਜਾਣ ਨਾਲ ਅਤੇ ਅਮਰੀਕਾ ਅਤੇ ਸੋਵੀਅਤ ਯੂਨੀਅਨ ਵਿਚਕਾਰ ਜੰਗ ਭਾਵ ਸੰਸਾਰ ਜੰਗ ਦੇ 'ਆਸਾਰ' ਘਟ ਜਾਣ ਨਾਲ, ਇਹ ਰਾਜਨੀਤਕ ਸਿਆਣਪ ਸੀ ਅਤੇ ਚੰਗੇ ਦਾਅ ਪੇਚ ਸਨ ਕਿ ਭਾਰਤ ਤੇ ਚੜ੍ਹਾਈ ਰੋਕ ਦਿਤੀ ਜਾਵੇ।

ਅਸੀਂ, ਅਸਲ ਵਿਚ, ਤੁਹਾਨੂੰ ਵਧਾਈ ਦਿੰਦੇ ਹਾਂ ਕਿ ਤੁਸਾਂ ਇਹ ਫੈਸਲਾ ਕਰ

ਲਿਆ ਅਤੇ ਹੁਣ ਜ਼ੋਰ ਦੇਂਦੇ ਹਾਂ ਕਿ ਗੋਲੀਆਂ ਜਾਂ ਗਾਲਾਂ ਦੀ ਜੰਗ ਨੂੰ ਪੂਰੀ ਤਰ੍ਹਾਂ ਤਿਆਗ ਕੇ ਅਤੇ ਕੋਲੰਬੂ ਤਜਵੀਜ਼ਾਂ ਮੰਨ ਕੇ ਆਪਣੀ ਇਕ ਤਰਫਾ ਜੰਗਬੰਦੀ ਦੀ ਮੰਤਕ ਨੂੰ ਅਪਨਾਓ ਅਤੇ ਝਗੜੇ ਨੂੰ ਸ਼ਾਂਤੀ ਪੂਰਵਕ ਨਿਪਟਾਓ।

## ਚੰਗਾ ਇਤਿਹਾਸਕ ਮੌਕਾ ਖੁੰਝ ਗਿਆ

ਅਸਲ ਵਿਚ, ਅਸੀਂ ਚੀਨ ਲੀਡਰਸ਼ਿਪ ਨੂੰ ਇਹ ਸੁਝਾਅ ਦੇਣ ਦਾ ਹੀਆ ਕਰਦੇ ਹਾਂ ਕਿ ਸੱਚੇ ਮਾਰਕਸਿਜ਼ਟ–ਲੈਲਿਨਇਸਟ ਹੋਣ ਦੇ ਨਾਤੇ ਉਨ੍ਹਾਂ ਨੂੰ ਜੋ ਕੁਝ ਕਰਨਾ ਚਾਹੀਦਾ ਸੀ ਉਹ ਉਨ੍ਹਾਂ ਨਹੀਂ ਕੀਤਾ ਅਤੇ ਇਸ ਤਰ੍ਹਾਂ ਇਕ ਚੰਗਾ ਇਤਿਹਾਸਕ ਮੌਕਾ ਹੱਥੋਂ ਗੁਆ ਲਿਆ।

ਜਦੋਂ ਅਮਰੀਕੀ ਸਾਮਰਾਜੀਆਂ ਵਲੋਂ ਕਿਊਬਾ ਤੇ ਹੋਣ ਵਾਲੇ ਹਮਲੇ ਦੇ ਕਾਰਨ ਸੰਸਾਰ ਤੇ ਪ੍ਰਮਾਣੂ ਜੰਗ ਦਾ ਖਤਰਾ ਭਾਰੀ ਸੀ। ੨੨ ਅਕਤੂਬਰ ਨੂੰ ਜਦੋਂ ਸਮੁੰਦਰੀ ਨਾਕਾਬੰਦੀ ਕਰ ਦਿਤੀ ਗਈ ਸੀ ਅਤੇ ਦਸਤੇ ਤਿਆਰ ਕਰ ਲਏ ਗਏ ਸਨ ਅਤੇ **੨੩** ਅਕਤੂਬਰ ਨੂੰ ਸੋਵੀਅਤ ਸਰਕਾਰ ਨੇ ਅਮਰੀਕਾ ਨੂੰ ਚੇਤਾਵਨੀ ਦਿਤੀ ਤਾਂ ਚੀਨ ਸਰਕਾਰ ਨੂੰ ਚਾਹੀਦਾ ਸੀ ਕਿ ਉਹ ਮੈਕਮੋਹਨ ਲਾਈਨ ਦੇ ਦੱਖਣ ਵੱਲ ਵਧਣਾ ਬੰਦ ਕਰ ਦਿੰਦੇ, ਆਪਣੀਆਂ ਫੌਜਾਂ ਵਾਪਸ ਬੁਲਾ ਲੈਂਦੇ, ਭਾਰਤ ਸਰਕਾਰ ਅਤੇ ਪੰਡਤ ਨਹਿਰੂ ਨੂੰ ਅਪੀਲ ਕਰਦੇ ਕਿ ਏਸ਼ੀਆ ਦੇ ਦੋਵੇਂ ਦੇਸ਼ ਅਮਨ ਦੇ ਹਾਮੀ ਹਨ, ਬਸਤੀਵਾਦ ਦੇ ਵਿਰੁਧ ਹੋਣ ਦੇ ਨਾਤੇ ਆਪਣੀਆਂ ਝੜਪਾਂ, ਦੋਸ਼ ਲਾਉਣੇ ਅਤੇ ਜਵਾਬੀ-ਦੋਸ਼ ਲਾਉਣੇ ਬੰਦ ਕਰਕੇ, ਅਮਨ-ਭਰਪੂਰ ਹੱਲ ਸੋਚਣ ਲਈ ਬੈਠਣ ਅਤੇ ਪਾਗਲ ਸਾਮਰਾਜੀਆਂ ਨੂੰ ਰੋਕਣ ਵੱਲ ਆਪਣੀਆਂ ਸ਼ਕਤੀਆਂ ਮੋੜ ਦੇਣ।

੨੪ ਅਕਤੂਬਰ ਨੂੰ ਚੀਨ ਵਾਲਿਆਂ ਇਕ ਬਿਆਨ ਜਾਰੀ ਜ਼ਰੂਰ ਕੀਤਾ। ਪਰ ਇਹ ਬਿਲਕੁਲ ਫਾਇਦੇਮੰਦ ਨਹੀਂ ਸੀ ਕਿਉਂਕਿ ਇਹ ਚੀਨੀ ਦਸਤਿਆਂ ਨੂੰ ਜਿਥੇ ਸਨ ਉਥੇ ਹੀ ਰਖਣ ਦੀਆਂ ਗਲਾਂ ਕਰਦਾ ਸੀ ਜਦ ਕਿ ਭਾਰਤ ਸਰਕਾਰ ਨੇ **੮** ਸਤੰਬਰ **੧੯੬੨** ਵਾਲੀਆਂ ਪੁਜ਼ੀਸ਼ਨਾਂ ਨੂੰ ਬਰਕਰਾਰ ਰੱਖਣ ਲਈ ਕਿਹਾ। ਇਸ ਕਰਕੇ ਇਹ ਬਿਆਨ ਅਮਨ ਅਤੇ ਸਮਝੌਤੇ ਵਾਸਤੇ ਸਦਭਾਵਨਾਵਾਂ ਤੋਂ ਪਰੇਰਿਤ ਨਹੀਂ ਸੀ ਸਮਝਿਆ ਗਿਆ। ਜੇ ਚੀਨ ਵਾਲੇ ੭ ਸਤੰਬਰ **੧੯੬੨** ਤੋਂ ਪਿਛੋਂ ਮੱਲੀਆਂ ਥਾਵਾਂ ਨੂੰ ਛੱਡਣਾ ਮੰਨ ਜਾਂਦੇ ਤਾਂ ਉਨ੍ਹਾਂ ਦਾ ਕੁਝ ਘਟਣਾ ਨਹੀਂ ਸੀ। ਉਹ ਕਾਫੀ ਦੇਰ ਤਕ 'ਅਸਲ ਕਬਜ਼ੇ ਦੀ ਰੇਖਾ' ਦੇ ਭਾਵ ਹੀ ਨਹੀਂ ਸਮਝਾ ਸਕੇ।

ਇਹ ਹਾਲਾਤ ਵਿਗੜਨ ਤੋਂ ਪਹਿਲਾਂ ਭਾਰਤ ਸਰਕਾਰ ਸਿਨਕਿਆਂਗ ਸੂਬੇ ਨਾਲ ਮੇਲ ਲਈ ਅਕਸਾਈ ਚਿਨ ਰੋਡ ਦੀ ਚੀਨ ਸਰਕਾਰ ਦੀ ਲੋੜ ਨੂੰ ਪਰਵਾਨ ਕਰਨ ਲਈ ਤਿਆਰ ਸੀ। ਭਾਰਤ ਵਿਚ ਕੁਝ ਰੜ੍ਹੇ ਹੋਏ ਜੰਗੀ ਪਰਚਾਰਕਾਂ ਅਤੇ ਅਮਰੀਕਨ ਏਜੰਟਾਂ ਤੋਂ ਬਿਨਾ ਕਿਸੇ ਵੀ ਕੋਈ ਝਗੜਾ ਨਹੀਂ ਸੀ ਕਰਨਾ। ਦੋਵਾਂ ਪਾਸਿਆਂ ਦੀ ਇਜ਼ਤ ਨੂੰ ਬਰਕਰਾਰ ਰੱਖਣ ਵਾਲਾ ਯੋਗ ਫਾਰਮੂਲਾ ਲੱਭ ਲਿਆ ਜਾਂਦਾ ਅਤੇ ਅਜੇਹਾ ਫਾਰਮੂਲਾ ਤਹਿ ਹੋਣ ਨੂੰ ਵੀ ਫਿਰਦਾ ਸੀ।

ਪਰ ਚੀਨੀ ਲੀਡਰਸ਼ਿਪ ਦੇ ਖਿਆਲਾਂ ਤੇ ਆਪਣੇ ਅਖੌਤੀ ਪਿਛਲੇ ਇਤਿਹਾਸ ਦਾ ਵਹਿਮ ਛਾਇਆ ਹੋਇਆ ਸੀ। ਉਨ੍ਹਾਂ 'ਭਾਰਤੀ ਪਸਾਰਵਾਦੀਆਂ' ਨੂੰ ਹਾਂਗ ਕਾਂਗ, ਮਕਾਓ ਜਾਂ ਤੈਵਾਨ ਵਿਚਲੇ ਪਸਾਰਵਾਦੀਆਂ ਨਾਲੋਂ ਵਡੇ ਦੁਸ਼ਮਣ ਖਿਆਲ ਕੀਤਾ। ਕਿਊਬਾ ਦੇ ਸੰਕਟ ਤੋਂ ਉਪਜੇ ਹਿੰਦ-ਚੀਨ ਮਿਤਰਤਾ ਦੇ ਪਾੜੇ ਨੂੰ ਮੇਟਣ ਦੇ ਮਹਾਨ ਮੌਕੇ ਤੋਂ ਫਾਇਦਾ ਨਾ ਉਠਾਇਆ।

ਇਸ ਦੇ ਉਲਟ, ਠੀਕ ੨੧ ਨਵੰਬਰ ਤਕ ਹਮਲਾ ਜਾਰੀ ਰਖਿਆ। ਜਦੋਂ ਕਿਊਬਾ ਵਿਚ ਤਨਾਓ ਘਟ ਗਿਆ ਅਤੇ ਸੰਸਾਰ ਜੰਗ ਟਲ ਗਈ ਤਾਂ ਇਹ ਹਮਲਾ ਰੋਕਿਆ ਗਿਆ। ਜੇ ਮਾਰਕਸਵਾਦ–ਲੈਨਿਨਵਾਦ ਨੂੰ ਕੌਮੀ ਗੌਰਵ, ਪੁਰਾਤਨ ਦਾਅਵਿਆ ਤੇ ਸਰਹੱਦਾਂ ਦੇ ਜਜ਼ਬਿਆਂ ਨੇ ਨਾ ਧੁੰਦਲਾ ਦਿਤਾ ਹੁੰਦਾ ਤਾਂ ਵਰਤਮਾਨ ਇਤਿਹਾਸ ਦੇ ਉਸ ਨਾਜ਼ਕ ਮੌਕੇ ਉਤੇ ਚੀਨ ਦਾ ਅਤੇ ਹਿੰਦ ਦਾ ਰੋਲ ਵਖਰਾ ਹੁੰਦਾ।

ਇਹ ਕਿਹਾ ਜਾ ਸਕਦਾ ਹੈ ਕਿ ਹਿੰਦ ਦੇ ਪਿਛਾਂਹ-ਖਿਚੂ ਹੋਰ ਡਾਲਰ ਹਾਸਲ ਕਰਨ ਲਈ ਹਮਲਾ ਕਰਨ, ਸਰਹੱਦੀ ਝਗੜਾ ਖੜਾ ਕਰਨ ਤੇ ਹੋਰ ਇਲਾਕਿਆਂ ਬਾਰੇ ਦਾਅਵੇ ਪੇਸ਼ ਕਰਨ ਤੇ ਉਨ੍ਹਾਂ ਉਤੇ ਮੱਲ ਮਾਰਨ ਅਤੇ ਲੜਾਈ ਛੇੜਨ ਉਤੇ ਤੁਲੇ ਹੋਏ ਸਨ।

ਇਕ ਜਵਾਬੀ ਸੁਆਲ ਵੀ ਪੁਛਿਆ ਜਾ ਸਕਦਾ ਹੈ, ਜੇ ਹਿੰਦ ਨੇ ਚੀਨ ਨਾਲ ਸਰਹੱਦੀ ਝਗੜਾ ਆਪਣੀ ਪਸਾਰਵਾਦੀ ਹਵਸ ਕਾਰਨ ਖੜਾ ਕੀਤਾ ਤਾਂ ਚੀਨ ਨੇ ਮੰਗੋਲੀਆ ਵਰਗੇ ਸੋਸ਼ਲਿਸਟ ਦੇਸ਼ ਨਾਲ ਝਗੜਾ ਕਿਉਂ ਖੜਾ ਕੀਤਾ ? ਹਿੰਦ-ਚੀਨ ਝਗੜੇ ਦੇ ਸ਼ੁਰੂ ਹੋਣ ਤੋਂ ਬਾਅਦ ਚੀਨ, ਜਿਵੇਂ ਹਾਜ਼ਰੀ ਲਾਈਦੀ ਹੈ, ਬਰਮਾ, ਨੀਪਾਲ ਮੰਗੋਲੀਆ ਅਤੇ ਸ਼ਾਇਦ ਕੁਝ ਹੋਰਨਾਂ ਨਾਲ ਵੀ ਗਲਬਾਤ ਤੇ 'ਫੈਸਲੇ' ਕਰਦਾ ਆ ਰਿਹਾ ਹੈ। ਕੀ ਚੀਨ ਦੀ ਉਨਤੀ ਇਨ੍ਹਾਂ ਸਰਹੱਦੀ ਝਗੜਿਆਂ ਕਾਰਨ ਰੁਕੀ ਰਹੀ

ਹੈ ? ਜੇ ਹਿੰਦ ਨੂੰ ਸਰਹੱਦੀ ਝਗੜੇ ਸ਼ੁਰੂ ਕਰਨ ਦਾ ਦੋਸ਼ੀ ਠਹਿਰਾਇਆ ਜਾ ਰਿਹਾ ਹੈ ਤਾਂ ਕੀ ਹੋਰ ਦੇਸ਼ ਵੀ ਇਸੇ ਸੂਚੀ ਵਿਚ ਆਉਂਦੇ ਹਨ ?

ਸਾਰੇ ਮਾਰਕਸਵਾਦੀ–ਲੈਨਿਨਵਾਦੀ ਜਾਣਦੇ ਹਨ ਕਿ ਦੋਹਾਂ ਦੇਸ਼ਾਂ ਦੇ ਸਬੰਧਾਂ ਵਿਚ ਸਰਹੱਦੀ ਝਗੜੇ ਦੀ ਕੀ ਥਾਂ ਹੋਣੀ ਚਾਹੀਦੀ ਹੈ । ਜਿਸ ਵੇਲੇ ਸਵਾਲ ਦੋ ਦੇਸ਼ਾਂ ਦੀ ਮਿਤਰਤਾ ਦਾ ਹੋਵੇ, ਇਕ ਐਸੇ ਦੇਸ਼ ਨਾਲ ਸੰਬੰਧਾਂ ਦਾ ਹੋਵੇ ਜੋ ਕਿ ਨਵਾਂ ਨਵਾਂ ਆਜ਼ਾਦ ਹੋਇਆ ਹੈ ਅਤੇ ਸਾਮਰਾਜ ਦੇ ਖਿਲਾਫ ਲੜ ਰਿਹਾ ਹੈ ਅਤੇ ਐਸੇ ਦੇਸ਼ ਨੂੰ ਅਗਾਂਹ ਵਧਨ ਲਈ ਸਹਾਇਤਾ ਕਰਨ ਵਿਚ ਸਮਾਜਵਾਦੀ ਰਾਜ ਅਤੇ ਇਕ ਕਮਿਊਨਿਸਟ ਪਾਰਟੀ ਦੇ ਫਰਜ਼ ਦਾ ਸੁਆਲ ਹੋਵੇ ਤਾਂ ਸਰਹਦਾਂ ਦੇ ਅਤੇ ਇਲਾਕਿਆਂ ਤੱਕ ਦੇ ਵੀ ਸਵਾਲ ਉਹਨਾਂ ਦੇ ਅਧੀਨ ਕਰ ਦਿੱਤੇ ਜਾਂਦੇ ਹਨ । ਅਜੇਹੀ ਨੀਤੀ ਸਿਰਫ ਉਸ ਦੇਸ਼ ਦੇ ਹੀ ਨਹੀਂ ਸਗੋਂ ਸਮਾਜਵਾਦ ਦੇ ਹਿਤਾਂ ਦੇ ਵੀ ਅਨਕੂਲ ਹੁੰਦੀ ਹੈ ।

ਲੈਨਿਨ ਨੇ ਨਵੇਂ ਆਜ਼ਾਦ ਹੋਏ ਤੁਰਕੀ ਦੇ ਹੱਕਾਂ ਨੂੰ ਮੰਨਿਆ ਤੁਰਕੀ ਅਤੇ ਕਮਾਲ ਪਾਸ਼ਾ ਨੇ ਸੋਵੀਅਤ ਆਰਮੀਨੀਆਂ ਦੇ ਜਿਹੜੇ ਇਲਾਕੇ ਤੇ ਆਪਣੇ ਇਤਿਹਾਸਕ ਹੱਕ ਜਤਲਾਏ ਸਨ ਲੈਨਿਨ ਉਨ੍ਹਾਂ ਨਾਲ ਰਾਜ਼ੀ ਹੋ ਗਿਆ ਸੀ । ਕੀ ਚੀਨ ਵਾਲਿਆਂ ਨੇ ਦੋਵਾਂ ਦੇਸਾਂ ਦੀ ਮਿੱਤਰਤਾ ਦੇ ਕਾਜ਼ ਲਈ ਅਤੇ ਹਿੰਦੁਸਤਾਨ ਨਾਲ ਵਰਤਾਓ ਵਿਚ ਥੋੜੀ ਜਹੀ ਵੀ ਲੈਨਿਨਵਾਦੀ ਸਪਿਰਿਟ ਦਿਖਾਈ ਹੈ ?

## ਚੀਨ ਦਾ ਦਾਅਵਾ ਗਲਤ ਹੈ

ਜੇ ਕੋਈ ਪੁਛੇ ਕਿ ਅਸੀਂ ਉਸੇ ਤਰ੍ਹਾਂ ਭਾਰਤ ਦੀ ਅਲੋਚਨਾ ਕਿਉਂ ਨਹੀਂ ਕਰਦੇ ਕਿ ਉਸਨੇ ਇਹ ਦਾਅਵੇ ਖੜੇ ਕਿਉ ਕੀਤੇ ਅਤੇ ਸਮਾਜਵਾਦੀ ਚੀਨ ਦੇ ਦਾਅਵਿਆਂ ਨੂੰ ਕਿਉਂ ਨਾਂ ਮਨਿਆਂ ? ਅਸੀਂ ਇਹ ਇਸ ਲਈ ਨਹੀਂ ਕਰਦੇ ਕਿਉਂਕਿ ਚੀਨ ਦੇ ਜਤਾਏ ਹੱਕਾਂ ਨੂੰ ਅਸੀਂ ਠੀਕ ਨਹੀਂ ਸਮਝਦੇ ਅਤੇ ਨਾ ਹੀ ਜਿਸ ਰੂਪ ਵਿੱਚ ਇਹ ਜਤਾਏ ਗਏ ਹਨ ਉਹਨਾਂ ਨੂੰ ਹੀ ਠੀਕ ਮੰਨਦੇ ਹਾਂ । ਯੋਗ ਖੇਤਰ ਵਿਚ ਅਤੇ ਯੋਗ ਥਾਂ ਤੇ ਸਾਡੀ ਪਾਰਟੀ ਭਾਰਤ ਸਰਕਾਰ ਦੀਆਂ ਪਹੁੰਚ ਬਾਰੇ ਗਲਤੀਆਂ ਦੀ ਨੁਕਤਾਚੀਨੀ ਕਰਦੀ ਰਹੀ ਹੈ ਜਿਥੇ ਕਿਤੇ ਵੀ ਉਹ ਦਿਸੀਆਂ ਹਨ ।

ਨਾਂਹੀ ਅਸੀਂ ਬੁਰਜੂਆ ਸਟੇਟ ਕੋਲੋਂ ਸਰਹਦੀ ਝਗੜਿਆਂ ਸਬੰਧੀ ਲੈਨਿਨਵਾਦੀ ਸੂਝ ਦੀ ਆਸ ਹੀ ਕਰ ਸਕਦੇ ਹਾਂ । ਉਸ ਲਈ ਕੌਮ ਪ੍ਰਸਤੀ ਕੁਦਰਤੀ ਹੈ

ਅਤੇ ਸੋਸ਼ਲਿਸਟ ਸਟੇਟ ਵਿਚ ਇਸ ਦੀ ਥਾਂ ਨਹੀਂ ਹੋ ਸਕਦੀ, ਫਿਰ ਵੀ ਇਹ ਇਕ ਹਕੀਕਤ ਹੈ ਕਿ ਭਾਰਤ ਸਰਕਾਰ ਦੇ ਆਗੂ ਨੇ ਤੰਗ ਨਜ਼ਰ ਕੌਮਪ੍ਰਸਤੀ ਤੋਂ ਦੂਰ ਰਹਿਣ ਦੀ ਉਸ ਹੱਦ ਤਕ ਵਧ ਤੋਂ ਵਧ ਕੋਸ਼ਿਸ਼ ਕੀਤੀ ਜਿੰਨੀ ਵਰਤਮਾਨ ਹਾਲਤਾਂ ਵਿਚ ਸੰਭਵ ਹੋ ਸਕਦੀ ਸੀ ' ਤੇ ਇਹ ਗਲ ਸ਼ਾਂਤੀ ਨਿਕੇਤਨ ਵਿਚ ਚੀਨ ਭਵਨ ਦੇ ਸਮਾਰੋਹ ਤੋਂ ਸਾਬਤ ਹੋ ਜਾਂਦੀ ਹੈ। ਪਿਛਾਂਹ ਖਿਚੂ ਤਾਕਤਾਂ ਦੇ ਜ਼ਬਰਦਸਤ ਦਬਾਅ ਦੀਆਂ ਹਾਲਤਾਂ ਦੇ ਬਾਵਜੂਦ ਕੌਮੀ ਸਰਮਾਏਦਾਰੀ ਦੀ ਲੀਡਰਸ਼ਿਪ ਨੇ ਆਖਿਆ ਕਿ ਚੀਨ ਦੇ ਲੋਕਾਂ ਤੇ ਉਨ੍ਹਾਂ ਦੇ ਸਭਿਆਚਾਰ ਦੇ ਖਿਲਾਫ ਨਫਰਤ ਨਹੀਂ ਹੋਣੀ ਚਾਹੀਦੀ।

ਕੀ ਸੋਸ਼ਲਿਸਟ ਚੀਨ ਦੀ ਸਿਆਣੀ ਲੀਡਰਸ਼ਿਪ ਇਸ ਮੌਕੇ ਤੋਂ ਲਾਭ ਨਹੀਂ ਉਠਾ ਸਕਦੀ ਸੀ ਕਿ ਵਿਰੋਧਾਂ ਨੂੰ ਲੜਾਈ ਦੀ ਹਦ ਤਕ ਪਹੁੰਚਣ ਦੀ ਆਗਿਆ ਨਾ ਦਿਤੀ ਜਾਂਦੀ ? ਉਹ ਇਹ ਕੁਝ ਕਰ ਸਕਦੇ ਸੀ, ਪਰ ਜੇ, ਜਿਵੇਂ ਕਿ ਕੌਮਾਂਤਰੀ ਕਮਿਊਨਿਸਟ ਦੁਨੀਆਂ ਦੇ ਬਹੁਤ ਵਡੇ ਹਿੱਸੇ ਦਾ ਵਿਚਾਰ ਹੈ, ਉਨ੍ਹਾਂ ਦੇ ਮਾਰਕਸਵਾਦ' ਲੈਨਿਨਵਾਦ ਤੇ ਕਟੜਪੰਥੀ ਅਤੇ ਕੌਮਪ੍ਰਸਤੀ ਦੀ ਰੰਗਣ ਨਾ ਚੜ੍ਹੀ ਹੁੰਦੀ।

ਕੁਝ ਲੋਕ ਕਹਿੰਦੇ ਹਨ ਕਿ ਭਾਰਤੀ ਕਮਿਊਨਿਸਟ ਪਾਰਟੀ ਨੂੰ ਇਹ ਗਲ ਕਹਿਣ ਦਾ ਅਤੇ ਮਹਾਨ ਚੀਨੀ ਪਾਰਟੀ ਦੇ ਕਟੜਵਾਦ ਅਤੇ ਤੰਗ ਨਜ਼ਰੀ ਰੁਚੀ ਦੀ ਨੁਕਤਾਚੀਨੀ ਕਰਨ ਦਾ ਕੋਈ ਅਧਿਕਾਰ ਨਹੀਂ ਸੀ ਕਿਉਂਕਿ ਸਾਡੀ ਪਾਰਟੀ ਤਾਂ ਆਪ ਕਟੜਪੰਥੀ ਅਤੇ ਸੋਧਵਾਦੀ ਝੁਕਾਵਾਂ ਦੀ ਸ਼ਿਕਾਰ ਹੈ। ਇਹ ਤੇ ਅੰਜੀਲ ਦੀ ਉਸ ਦਲੀਲ ਵਾਂਗ ਹੈ ਜਿਸ ਵਿਚ ਕਿਹਾ ਗਿਆ ਹੈ, "ਤੁਹਾਡੇ ਵਿਚੋਂ ਪਹਿਲਾਂ ਪੱਥਰ ਉਹ ਮਾਰੇ ਜਿਸਨੇ ਕੋਈ ਪਾਪ ਨਹੀਂ ਕੀਤਾ।"

ਅਸੀਂ ਭਾਰਤ ਵਿਚ ਜ਼ਰੂਰ ਸੋਧਵਾਦ ਅਤੇ ਕਟੜਵਾਦ ਦੀਆਂ ਬਹੁਤ ਗਲ-ਤੀਆਂ ਕੀਤੀਆਂ ਹਨ, ਇਸ ਵੇਲੇ ਸਾਡਾ ਇਹ ਮਸਲਾ ਨਹੀਂ ਕਿ ਅਸੀਂ ਪਹਿਲੀਆਂ ਬਹੁਤੀਆਂ ਗਲਤੀਆਂ ਕੀਤੀਆਂ ਹਨ ਜਾਂ ਦੂਜੀਆਂ। ਇਹ ਹੀ ਸ਼ਾਇਦ ਕਾਰਨ ਹੈ ਕਿ ਅਸੀਂ ਕਦੀ ਵੀ ਚੀਨੀ ਲੀਡਰਸ਼ਿਪ ਦੀ ਖੁਲ੍ਹਮ ਖੁਲ੍ਹਾ ਨੁਕਤਾਚੀਨੀ ਕਰਨ ਦਾ ਸਾਹਸ ਨਾ ਕੀਤਾ। ਜਦੋਂ ਸਾਰੀ ਨੈਸ਼ਨਲ ਕੌਂਸਲ ਦਾ ਇਹ ਵਿਚਾਰ ਬਣ ਚੁਕਾ ਸੀ ਕਿ ਚੀਨੀ ਲੀਡਰਸ਼ਿਪ ਨੇ ੮੧ ਪਾਰਟੀਆਂ ਦੀ ਸੋਚਣੀ ਦਾ ਉਲੰਘਣ ਕੀਤਾ ਹੈ ਉਦੋਂ ਵੀ ਅਸੀਂ ਭਾਈਚਾਰਕ ਪਾਰਟੀਆਂ ਨੂੰ ਕੇਵਲ ਇਤਲਾਹ ਹੀ ਦਿਤੀ ਅਤੇ ਉਦੋਂ ਤਕ ਇਸ ਬਹਿਸ ਵਿਚ ਨਹੀਂ ਪਏ ਜਦ ਤਕ ਉਹਨਾਂ ਸਾਡੇ ਤੇ ਸਿਧਾ ਹਮਲਾ

ਨਾ ਕੀਤਾ।

ਆਪਣੇ ਪਾਪਾਂ ਦੀ ਬਹਿਸ ਨੂੰ ਪਾਸੇ ਛਡਦੇ ਹੋਏ, ਜੋ ਕਿਸੇ ਕਿ ਹੋਰ ਥਾਂ ਤੇ ਜ਼ਰੂਰ ਕਰਾਂਗੇ, ਸਾਡੇ ਸਾਹਮਣੇ ਅਜੋਕਾ ਸਵਾਲ ਇਹ ਹੈ ਕਿ ਚੀਨ ਵਾਲੇ, ਜਿਨ੍ਹਾਂ ਨੂੰ ਕੌਮਾਂਤਰੀ ਵਾਦ-ਵਿਵਾਦ ਵਿਚ ਕਈ ਵਾਰੀ ਦਿਖਾਵੇ ਲਈ ਅਲਬਾਨੀਆ ਵਾਲੇ ਵੀ ਕਿਹਾ ਜਾਂਦਾ ਹੈ, ਆਪਣੇ ਵਖੇਵਿਆਂ ਵਿਚ ਕਿੰਨੀ ਕੁ ਦੂਰ ਚਲੇ ਗਏ ਹਨ ? ਇਹੀ ਵਖੇਵੇਂ ਭਾਰਤ ਵਲ ਅਤੇ ਸਰਹਦੀ ਝਗੜੇ ਵਲ ਉਹਨਾਂ ਦੇ ਵਤੀਰੇ ਦਾ ਕਾਰਨ ਹਨ। ਉਹ ਹੁਣ ਭਾਰਤੀ ਸੱਜ ਪਿਛਾਖੜ ਦੇ ਰਵਈਏ ਜਾਂ ਸਾਡੇ ਸੋਧਵਾਦ, ਕਟੜਵਾਦ ਵਲ ਇਸ਼ਾਰਾ ਕਰਨ ਦਾ ਕੋਈ ਬਹਾਨਾ ਨਹੀਂ ਲਭ ਸਕਦੇ।

## ਕਟੜਵਾਦ ਵੀ ਓਨਾ ਹੀ ਖਤਰਨਾਕ ਹੈ

ਇਕਾਸੀ ਪਾਰਟੀਆਂ ਦੇ ਐਲਾਨਨਾਮੇ ਅਨੁਸਾਰ ਸੋਧਵਾਦ ਵੀ ਸੰਸਾਰ ਦੀ ਕਮਿਊਨਿਸਟ ਲਹਿਰ ਲਈ ਸਭ ਤੋਂ ਵਡਾ ਖ਼ਤਰਾ ਹੈ। ਪਰ ਐਲਾਨਨਾਮਾ ਇਹ ਵੀ ਕਹਿੰਦਾ ਹੈ ਕਿ ਖੱਬੇ-ਪੱਖੀ ਮੌਕਾ ਪ੍ਰਸਤੀ ਅਤੇ ਕਟੜਵਾਦ ਵੀ ਇਕ ਜਾਂ ਦੂਜੀ ਹਾਲਤ ਵਿਚ ਕਈਆਂ ਪਾਰਟੀਆਂ ਦੇ ਵਿਕਾਸ ਵਿਚ ਵਡਾ ਖਤਰਾ ਬਣ ਸਕਦਾ ਹੈ। ਸੁਆਲ ਇਹ ਹੈ ਕਿ ਕੀ ਇਹ ਸਭ ਕੁਝ ਚੀਨ ਅਲਬਾਨੀਆ ਆਦਿ ਦੀਆਂ ਪਾਰਟੀਆਂ ਵਿਚ ਨਹੀਂ ਆ ਵੜਿਆ ?

ਬਾਰ੍ਹਾਂ ਦਸੰਬਰ ਨੂੰ ਸੁਪਰੀਮ ਸੋਵੀਅਤ ਸਾਹਮਣੇ ਬੋਲਦਿਆ ਸ਼੍ਰੀ ਖਰੁਸ਼ਚੇਵ ਨੇ ਕਿਹਾ :

"ਅਜੋਕੇ ਖੱਬੇ ਪੱਖੀ-ਮੌਕਾ ਪ੍ਰਸਤ ਅਤੇ ਕਟੜਵਾਦੀ, ਜਿਨ੍ਹਾਂ ਦੇ ਕਿ ਅਲਬਾਨੀਆ ਦੇ ਲੀਡਰ ਸਿਧੀ ਤਰ੍ਹਾਂ ਤਰਜਮਾਨ ਹਨ, ਜਾਅਲੀ ਇਨਕਲਾਬੀ ਬੋਲੀ ਵਿਚ ਰੌਲਾ ਪਾ ਕੇ ਅਮਨ ਅਤੇ ਅਮਨ ਭਰਪੂਰ ਸਹਿਹੋਂਦ ਦੀ ਲੈਨਿਨਵਾਦੀ ਨੀਤੀ ਦੇ ਖਿਲਾਫ ਆਪਣੀ ਜਦੋਜਹਿਦ ਨੂੰ ਚੁਕ ਰਹੇ ਹਨ। ਜਿਵੇਂ ਪਹਿਲਾਂ ਕਿਹਾ ਜਾ ਚੁਕਿਆ ਹੈ ਕਿ ਉਹ ਟਰਾਟੱਸਕੀ ਵਾਲੀ ਅਵਸਥਾ ਵਿਚ ਆ ਗਏ ਹਨ। ਇਹ ਦੇਖਣਾ ਔਖਾ ਨਹੀਂ ਕਿ ਅਜਿਹੀ ਨੀਤੀ ਸਾਮਰਾਜ ਵਿਰੋਧੀ ਤਾਕਤਾਂ ਦੀ ਏਕਤਾ ਨੂੰ ਭੰਗ ਕਰਦੀ ਹੈ। ਇਹ ਨੀਤੀ ਪਛਮੀ ਤਾਕਤਾਂ ਦੇ ਅਤਿ ਦੇ ਹਮਲਾਆਵਰ ਸਾਮਰਾਜੀ ਧੜਿਆਂ ਦੇ ਹਥਾਂ ਵਿਚ ਖੇਲਦੀ ਹੈ ਅਤੇ ਉਨ੍ਹਾਂ ਦੀਆਂ ਕਮਿਊਨਿਸਟ ਵਿਰੋਧੀ ਗੋਂਦਾਂ ਨੂੰ ਹਲਾਸ਼ੇਰੀ ਦਿੰਦੀ ਹੈ।"

ਭਾਰਤ ਵਿਚ ਬਿਲਕੁਲ ਇਸੇ ਤਰ੍ਹਾਂ ਵਾਪਰ ਰਿਹਾ ਹੈ ਜੋ ਕਿ ਚੀਨ ਦੀ ਨੀਤੀ ਦਾ ਅਤੇ ਉਨ੍ਹਾਂ ਲੋਕਾਂ ਦੀ ਨੀਤੀ ਦਾ ਸਿਧਾ ਸਿਟਾ ਹੈ ਜੋ ਕਿ ਸਰਹਦੀ ਝਗੜੇ ਅਤੇ ਚੀਨ ਦੇ ਵਡੇ ਪੈਮਾਨੇ ਤੇ ਹਮਲੇ ਲਈ ਚੀਨ ਦੀ ਹਮਾਇਤ ਕਰਦੇ ਹਨ। ਛੇ ਨਿਰਪੱਖ ਦੇਸ਼ਾਂ ਦੀਆਂ ਕੋਲੰਬੋ ਤਜਵੀਜ਼ਾਂ ਨੂੰ ਛੇਤੀ ਜਹੇ ਮੰਨਣ ਤੋਂ ਅਸਮਰਥਾ ਵੀ ਉਨ੍ਹਾਂ ਦੇ ਕਟੜਵਾਦੀ ਅਤੇ ਇਕ ਪਾਸੜ ਦ੍ਰਿਸ਼ਟੀਕੋਨ ਦਾ ਜਾਰੀ ਰਹਿਣਾ ਹੀ ਹੈ ਅਤੇ ਇਸ ਤਰ੍ਹਾਂ ਉਹ ਭਾਰਤ ਦੇ ਸੱਜ ਪਿਛਾਖੜ ਅਤੇ ਬਾਹਰਲੇ ਸਾਮਰਾਜੀਆਂ ਦੇ ਹਥਾਂ ਵਿਚ ਖੇਲਣਾ ਹੈ।

ਚੀਨ ਦੀ ਪਾਰਟੀ ਸਾਮੰਤ-ਸ਼ਾਹੀ ਵਿਰੁਧ ਇਨਕਲਾਬ ਵੇਲੇ ਅਤੇ ਖਾਨਾਜੰਗੀ ਵੇਲੇ ਕੌਮੀ ਸਰਮਾਏਦਾਰੀ ਅਤੇ ਸਾਮਰਾਜ ਨਾਲ ਨਜਿਠਣ ਲਈ ਲੜਾਈ ਦੀ ਨੀਤੀ ਅਤੇ ਦਾਅ ਪੇਚ ਘੜਣ ਵੇਲੇ ਬੜੀ ਯਥਾਰਥਕ ਅਤੇ ਸੂਝਵਾਨ ਸੀ। ਹੁਣ ਵੀ ਉਹ ਹਾਂਗ ਕਾਂਗ, ਮਕਾਓ ਅਤੇ ਤੈਵਾਨ ਨੂੰ ਨਾਂ ਛੇੜਨ ਦੇ ਦਾਅ ਪੇਚਾਂ ਤੇ ਚਲ ਰਹੀ ਹੈ ਅਤੇ ਵਾਰਸਾ ਵਿਚ ਅਮਰੀਕਾ ਅਤੇ ਚੀਨ ਦੇ ਰਾਜਦੂਤਾਂ ਦੀ ਮਿਲਣੀ ਰਾਹੀਂ ਕੋਈ ਗਲਬਾਤ ਦਾ ਰਾਹ ਪਰਤਾ ਰਹੀ ਹੈ। ਇਹੋ ਜਿਹੀ ਤਜਰਬਾਕਾਰ ਪਾਰਟੀ ਮਹਾਰਾਜਿਆਂ ਦੀਆਂ ਜਿੱਤਾਂ ਅਤੇ ਪਿਛਲੀਆਂ ਸਰਹੱਦਾਂ ਬਾਬਤ ਏਨੀਂ ਦੇਸ਼ ਭਗਤ ਕਿਵੇਂ ਬਣ ਸਕਦੀ ਸੀ ? ਉਹ ਆਪਣੇ ਆਪ ਮੰਨਦੇ ਹਨ :

"ਇਹ ਇਤਿਹਾਸਕ ਤੌਰ ਤੇ ਸਚਾਈ ਹੈ ਕਿ ਚੀਨ ਬਹੁਤ ਤਾਕਤਵਰ ਸੀ ਅਤੇ ਉਸਨੇ ਦੂਜੇ ਦੇਸ਼ਾਂ ਤੇ ਹਮਲੇ ਕੀਤੇ ਪਰ ਇਹ ਸਭ ਕੁਝ ਜਗੀਰਦਾਰੀ ਜਮਾਤ ਦੇ ਰਾਜ ਵਿਚ ਹੀ ਹੋਇਆ। ਅੱਜ ਚੀਨ ਲੋਕ ਚੀਨ ਹੈ, ਸੋਸ਼ਲਿਸਟ ਚੀਨ ਹੈ; ਇਸਦਾ ਸਮਾਜਕ ਢਾਂਚਾ ਬੁਨਿਆਦੀ ਤੋਰ ਤੇ ਵੱਖਰਾ ਹੈ। ਪਿਛਲੇ ਸਮੇਂ ਨਾਲੋਂ ਇਸਦੀ ਘਰੇਲੂ ਅਤੇ ਬਦੇਸ਼ੀ ਨੀਤੀ ਬੁਨਿਆਦੀ ਤੌਰ ਤੇ ਵੱਖਰੀ ਹੈ।"

ਤਾਂ ਫਿਰ ਜਗੀਰਦਾਰੀ ਪਿਛਵਾੜੇ ਦੇ ਨਕਸ਼ਿਆਂ ਪਿਛੇ ਕਿਉਂ ਝਗੜਾ ਹੈ, ਭਾਰਤੀ ਲੋਕਾਂ ਦੀ ਮਿਤਰਤਾ ਕਿਉਂ ਗੁਆਈ ਜਾ ਰਹੀ ਹੈ ਅਤੇ ਸਾਮਰਾਜੀਆਂ ਦੇ ਪੈਤੜਿਆਂ ਨੂੰ ਚਲਣ ਲਈ ਵਧੇਰੇ ਆਸਾਨ ਕੀਤਾ ਜਾ ਰਿਹਾ ਹੈ ? ਤਾਂ ਫਿਰ ਪ੍ਰੋਲਤਾਰੀ ਕੌਮਾਂਤਰੀਵਾਦ ਕੌਮਪ੍ਰਸਤੀ ਦੀ ਸੇਵਾ ਵਿਚ ਕਿਵੇਂ ਲੱਗ ਗਿਆ ਹੈ ? ਕੀ ਇਹ "ਗੈਰ ਕਾਨੂੰਨੀ ਮੈਕਮੋਹਨ ਰੇਖਾ" ਨਾਲੋਂ ਵਧੇਰੇ ਕਾਨੂੰਨੀ ਗੱਲ ਹੈ ? ਖਰੁਸ਼ਚੇਵ ਦੀ ਰੀਪੋਰਟ ਅਨੁਸਾਰ :

"ਜਿਵੇਂ ਵੀ. ਆਈ. ਲੈਨਿਨ ਨੇ ਚਿਤਾਵਨੀ ਦਿਤੀ ਸੀ ਕਿ ਖੱਬੇਪੱਖੀ ਮੌਕਾਪ੍ਰਸਤੀ ਦੇ ਘੋਲ ਨੂੰ ਘਟਾ ਕੇ ਦੇਖਣ ਦਾ ਨਤੀਜਾ ਖਰਾਬ ਹੀ ਹੁੰਦਾ ਹੈ। ਸਾਡੇ ਸਮੇਂ ਦੀ ਕਮਿਊਨਿਸਟ ਲਹਿਰ ਦੇ ਵਿਕਾਸ ਦੇ ਖਾਸ ਹਾਲਾਤ ਖੱਬੇ ਪੱਖੀ ਕਮਿਊਨਿਜ਼ਮ ਦੇ ਫੈਲਾਉਣ ਲਈ ਲਾਭਵੰਦ ਹੋ ਰਹੇ ਹਨ ਜਦੋਂ ਕਿ ਬਹੁਤ ਵਖਰੀ ਵਖਰੀ ਆਰਥਕ ਅਤੇ ਸਮਾਜ ਉੱਨਤੀ ਦੀ ਪਧਰ ਵਾਲੇ ਦੇਸ ਵੀ ਸੋਸ਼ਲਿਜ਼ਮ ਵੱਲ ਵਧ ਰਹੇ ਹਨ ਖੱਬੇਪਖੀ ਮੌਕਾ ਪ੍ਰਸਤੀ ਹਮੇਸ਼ਾਂ ਹੀ ਛੋਟੀ ਬੁਰਜੂਵਾਜ਼ੀ ਦੇ ਪ੍ਰਤੀਨਿਧਾਂ ਦੀ ਇਕ ਸਿਰੇ ਤੋਂ ਦੂਜੇ ਸਿਰੇ ਵੱਲ ਛੜੱਪਾ ਮਾਰਨ ਦੀ ਅਣਥਿਰਤਾ ਦੇ ਕਦਮਾਂ ਵਿਚ ਥਾਂ ਭਾਲਦੇ ਹਨ।

"ਖੱਬੇ ਪਖੀ ਕਟੜਵਾਦ ਦੀ ਗੜਬੜ ਕੌਮਪ੍ਰਸਤੀ ਤੇ ਪਲਦੀ ਹੈ ਅਤੇ ਇਵਜ਼ਾਨੇ ਵਿਚ ਕੌਮ ਪ੍ਰਸਤੀ ਨੂੰ ਪਾਲਦੀ ਹੈ।

"ਇਹ ਬਰਦਾਸ਼ਤ ਤੋਂ ਬਾਹਰ ਹੋ ਜਾਂਦੀ ਹੈ ਜਦੋ ਇਹ ਇਕ ਰਾਜ ਕਰਨ ਵਾਲੀ ਪਾਰਟੀ ਦੀਆਂ ਸਰਗਰਮੀਆਂ ਵਿਚ ਆ ਪਰਗਟ ਹੁੰਦੀ ਹੈ—ਜਿਸਦੀ ਨੀਤੀ ਤੇ ਕਿ ਕਾਫੀ ਮਾਤਰਾ ਵਿਚ ਲੋਕਾਂ ਦੀਆਂ ਕਿਸਮਤਾਂ ਨਿਰਭਰ ਹੁੰਦੀਆਂ ਹਨ। ਇਹ ਗਲ ਖਤਰਨਾਕ ਬਣ ਜਾਂਦੀ ਹੈ ਕਿਉਂ ਕਿ ਇਹ ਅਮਨ ਅਤੇ ਜੰਗ ਵਰਗੇ ਬੁਨਿਆਦੀ ਮਸਲਿਆਂ ਤੇ ਜੋ ਕਿ ਮਨੁਖਤਾ ਦੀ ਹੋਣੀ ਤੇ ਪ੍ਰਭਾਵਤ ਹੁੰਦੇ ਹਨ, ਕਮਿਊਨਿਸਟ ਲਹਿਰ ਦੀ ਨੀਤੀ ਦੇ ਖਿਲਾਫ ਲਾਈ ਜਾਂਦੀ ਹੈ।

"ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਹਨਾਂ ਕਾਰਨਾਂ ਕਰਕੇ ਮੌਕਾਪ੍ਰਸਤੀ, ਕਟੜਵਾਦ ਅਤੇ ਤੰਗ ਨਜ਼ਰੀ ਸੰਸਾਰ ਕਮਿਊਨਿਸਟ ਲਹਿਰ ਲਈ ਦਿਨੋ ਦਿਨ ਗੰਭੀਰ ਖਤਰਾ ਬਣਦੀ ਜਾ ਰਹੀ ਹੈ। ਇਹਨਾਂ ਗੱਲਾਂ ਵੱਲ ਧਿਆਨ ਨਾ ਦੇਣ ਦਾ ਮਤਲਬ ਸਚਾਈਆਂ ਨਾਲ ਟੱਕਰ ਲੈਣ ਤੋਂ ਝਿਜਕਣਾ ਹੈ। ਇਸ ਦਾ ਭਾਵ ਇਹ ਹੈ ਕਿ ਅਸੀਂ ਸਚਾਈ ਤੋਂ ਮੂੰਹ ਮੋੜ ਰਹੇ ਹਾਂ ਅਤੇ ਸਮੇਂ ਦੀ ਉਹ ਜ਼ਿਮੇਂਵਾਰੀ ਸਮਝਣ ਤੋਂ ਅਸਮਰਥ ਹੋ ਰਹੇ ਹਾਂ, ਜੋ ਕਿ ਸਾਡੇ ਸਮੇਂ ਦੇ ਮਾਰਕਸਵਾਦੀ–ਲੈਨਿਨਵਾਦੀ ਲੋਕਾਂ ਨੂੰ ਸਹਿਣੀ ਚਾਹੀਦੀ ਹੈ–"

(ਸੁਪਰੀਮ ਸੋਵੀਅਟ ਨੂੰ ਰੀਪੋਰਟ)

## ਆਲੋਚਨਾ ਦਾ ਰਦ ਕਰਨਾ

ਪਰ ਚੀਨੀ ਲੀਡਰਸ਼ਿਪ ਇਸ ਅਲੋਚਨਾ ਨੂੰ ਰੱਦ ਕਰਦੀ ਹੈ। ਉਹ ਦੁਨੀਆਂ

ਦੀਆਂ ਬਹੁ ਗਿਣਤੀ ਵਿਚ ਕਮਿਊਨਿਸਟ ਪਾਰਟੀਆਂ ਨੂੰ ਸੋਧਵਾਦੀ, ਸਾਮਰਾਜ ਦੇ ਰਾਖੇ, ਕੌਮੀ ਅਜ਼ਾਦੀ ਲਹਿਰ ਅਤੇ ਜਮਾਤੀ ਘੋਲ ਦੇ ਵਿਰੋਧੀ, ਅਤੇ ਲੈਨਿਨਵਾਦ ਦੇ ਗੱਦਾਰ ਆਖਕੇ ਭੰਡਦੇ ਹਨ।

ਇਸ ਦੇ ਨਤੀਜੇ ਵਜੋਂ ਬਹੁਤ ਸਾਰੀਆ ਕਮਿਊਨਿਸਟ ਅਤੇ ਮਜ਼ਦੂਰ ਪਾਰਟੀਆਂ ਦੀਆਂ ਕਾਂਗਰਸਾਂ, ਜਿਵੇਂ ਬਲਗਾਰੀਆ, ਚੈਕੋਸਲਵਾਕੀਆ, ਹੰਗਰੀ-ਅਤੇ ਇਟਲੀ ਆਦਿ ਨੂੰ ਚੀਨ ਵਾਲਿਆਂ ਦੀ ਕਰੜੀ ਆਲੋਚਨਾ ਕਰਨੀ ਪਈ।

ਇਸ ਸਾਰੀ ਨੁਕਤਾ ਚੀਨੀ ਵਿਚ, ਮਾਰਕਸਵਾਦ-ਲੈਨਿਨਵਾਦ ਦੇ ਨਿਯਮਾਂ ਅਨੁਸਾਰ ਹਿੰਦ-ਚੀਨ ਝਗੜੇ ਸਬੰਧੀ ਉਹਨਾਂ ਦੇ ਅਪਣਾਏ ਵਤੀਰੇ ਦਾ ਦੋਸ਼ ਵੀ ਲਾਇਆ ਗਿਆ ਹੈ। ੯ ਸਤੰਬਰ, ੧੯੫੯ ਦੇ ਤਾਸ ਦੇ ਬਿਆਨ ਤੋਂ ਪਿਛੋਂ ਇਹ ਪਹਿਲਾ ਸਮਾਂ ਸੀ ਜਦੋਂ ਕਮਿਊਨਿਸਟ ਪਾਰਟੀਆਂ ਨੂੰ ਇਸ ਮਸਲੇ ਤੇ ਖੁਲੇ ਤੌਰ ਤੇ ਸਟੈਂਡ ਲੈਣਾ ਪਿਆ ਅਤੇ ਚੀਨ ਦੀ ਨੁਕਤਾਚੀਨੀ ਕਰਨੀ ਪਈ।

ਭਾਰਤ ਦੇ ਸੁਆਲ ਤੇ ਇਹਨਾਂ ਪਾਰਟੀਆਂ ਵਲੋਂ ਚੀਨ ਦੀ ਲਾਈਨ ਦੀ ਆਲੋਚਨਾ ਅਤੇ ਉਸ ਨਾਲ ਗੈਰ ਰਜ਼ਾਮੰਦੀ ਦਾ ਮਤਲਬ ਇਹ ਨਹੀਂ ਕਿ ਉਹ ਭਾਰਤ ਸਰਕਾਰ ਦੀਆਂ ਸਮੇਂ ਸਮੇਂ ਕੀਤੀਆਂ ਗੱਲਾਂ ਨੂੰ ਬਿਲਕੁਲ ਠੀਕ ਮੰਨਦੇ ਹਨ। ਉਹਨਾਂ ਨੂੰ ਤਾਂ ਖਤਰਾ ਹੈ ਕਿ ਭਾਰਤੀ ਪਛਾਖੜ ਸਾਮਰਾਜੀਆਂ ਨਾਲ ਮਿਲਕੇ ਹਿੰਦੁਸਤਾਨ ਵਿਚ ਉਪਰ ਆਉਣ ਲਈ ਕੋਈ ਅਤਿ ਦੇ ਢੰਗ ਨਾ ਅਪਨਾਉਣ ਲੱਗ ਪਏ ਅਤੇ ਭਾਰਤ ਦੀਆਂ ਘਰੇਲੂ ਅਤੇ ਬਦੇਸ਼ੀ ਨੀਤੀਆਂ ਨੂੰ ਪਿਛੇ-ਖਿਚੂ ਅਤੇ ਸਾਮਰਾਜ-ਪਖੀ ਪਾਸੇ ਮੋੜਾ ਨਾਂ ਦੇ ਦੇਵੇ। ਇਸ ਲਈ ਇਹ ਹੋਰ ਵੀ ਵੱਡਾ ਕਾਰਨ ਹੈ ਕਿ ਚੀਨ ਕਿਉਂ ਇਸ ਗੱਲ ਵਿਚ ਸਿਆਣਪ ਦੇਖੇ ਅਤੇ ਛੇਤੀ ਤੋਂ ਛੇਤੀ ਝਗੜੇ ਦਾ ਪੁਰ-ਅਮਨ ਹਲ ਲੱਭੇ।

ਇਸ ਭਰਾਤਰੀ ਅਲੋਚਨਾ ਵੱਲ ਧਿਆਨ ਦੇਣ ਦੀ ਥਾਂ ਚੀਨੀ ਲੀਡਰਸ਼ਿਪ ਨੇ ਪਰੈਸ ਅਤੇ ਰੇਡੀਓ ਰਾਹੀਂ ਇਨ੍ਹਾਂ ਪਾਰਟੀਆਂ ਤੇ ਹਰ ਮੁਮਕਿਨ ਜੁਰਮ ਦਾ ਦੋਸ਼ ਲਾਕੇ ਪ੍ਰਾਪੇਗੰਡਾ ਕੀਤਾ ਹੈ। ਜਦੋਂ ਉਹਨਾਂ ਦਾ ਧਿਆਨ ਇਸ ਗਲ ਵੱਲ ਦਵਾਇਆ ਕਿ ਬਹੁਸੰਮਤੀ ਉਨ੍ਹਾਂ ਦੀ ਨੀਤੀ ਦੀ ਹਾਮੀ ਨਹੀਂ ਤਾਂ ਉਹਨਾਂ ਆਪਣੇ ਆਪ ਨੂੰ ਲੈਨਿਨ ਅਤੇ ਲੀਬਨੇਸ਼ ਨਾਲ ਤੁਲਨਾ ਦੇਣੀ ਸ਼ੁਰੂ ਕਰ ਦਿਤੀ ਅਤੇ ਕਿਹਾ ਕਿ ਉਹ ਵੀ ਤਾਂ ਘੱਟ ਗਿਣਤੀ ਵਿਚ ਹੀ ਸਨ।

ਲੈਨਿਨ ਨੇ ਦੂਜੀ ਇੰਟਰਨੈਸ਼ਨਲ ਵਿਚ ਅਤੇ ਲੀਬਨੇਸ਼ ਨੇ ਰਾਈਸਟੈਗ

ਵਿਚ ਪਹਿਲੀ ਸੰਸਾਰ ਜੰਗ ਦੇ ਦੌਰਾਨ ਅਤੇ ਪਿਛੋਂ ਇਨਕਲਾਬ ਦੇ ਸਮੇਂ ਸੋਧਵਾਦੀਆਂ ਦਾ ਸਫਾਇਆ ਕਰ ਦਿਤਾ। ਲੈਨਿਨ ਦੀ ਸੋਚ ਵੀ ਬਹੁ ਸੰਮਤੀ ਵਲੋਂ ਪਰਵਾਨ ਕੀਤੀ ਗਈ। ਇਹ ਹੀ ਗਲ ਪੀਕਿੰਗ ਅਤੇ ਇਸ ਦੇ ਸੋਧਵਾਦੀ ਅਲੋਚਕਾਂ ਦੇ ਕੇਸ ਵਿਚ ਹਰ ਥਾਂ ਹੋਵੇਗੀ!

## ਕੀ ਸਾਨੂੰ ਤੀਜੀ ਸੰਸਾਰ ਜੰਗ ਦੀ ਲੋੜ ਹੈ?

ਕੀ ਇਹ ਮੁਤਵਾਜ਼ੀ ਗੱਲ ਇਹ ਸੁਝਾ ਦਿੰਦੀ ਹੈ ਕਿ ਸਾਨੂੰ ਤੀਜੀ ਸੰਸਾਰ ਜੰਗ ਦੀ ਅਤੇ ਇਸਤੋਂ ਪਿਛੋਂ ਹੋਣ ਵਾਲੇ ਸੰਭਵ ਇਨਕਲਾਬ ਦੀ ਉਡੀਕ ਕਰਨੀ ਪਵੇਗੀ ਤਾਂਕਿ ਲੈਨਿਨਵਾਦ-ਇਸਵਾਰ ਮਾਸਕੋ ਤੋਂ ਤੋਂ ਨਹੀਂ ਪੀਕਿੰਗ ਤੋਂ-ਸੰਸਾਰ ਕਮਿਊਨਿਸਟ ਲਹਿਰ ਵਿਚ ਵਿਜਈ ਹੋ ਸੱਕੇ? ਅਤੇ ਇਸ ਨੂੰ ਛੇਤੀ ਜਿਤਣ ਲਈ ਸਾਨੂੰ ਸਾਮਰਾਜੀਆਂ ਅਤੇ ਉਨ੍ਹਾਂ ਦੇ ਸਾਥੀਆਂ ਨਾਲ ਸਿਧੀਆਂ ਟਕਰਾਂ ਦੇ ਮੌਕੇ ਲਭਣੇ ਚਾਹੀਦੇ ਹਨ? ਟਲ ਸੱਕਣ ਵਾਲੇ ਸੰਸਾਰ ਯੁਧ ਨੂੰ ਟਾਲਣਾ ਨਹੀਂ ਚਾਹੀਦਾ ਜਿਵੇਂ ਕਿ ਹਿਮਾਲੀਆ ਵਿਚ ਕੀਤਾ ਗਿਆ ਸੀ ਜਿਥੇ ਕਿ ਜੰਗ ਨੂੰ ਅੰਨ੍ਹੇਵਾਹ ਅਪਨਾਇਆ ਗਿਆ ਜਦੋਂ ਤੱਕ ਕਿ ਕੈਰੀਬਿਅਨ ਵਿਚ "ਗੱਦਾਰੀ" ਨਾਂ ਹੋ ਗਈ? ਸਾਨੂੰ ਆਸ ਹੈ ਇਤਿਹਾਸ ਇਸ ਰਾਹ ਨਹੀਂ ਪਾਵੇਗਾ।

ਇਹ ਸਿਰਫ ਵਿਹਲੇ ਸਮੇਂ ਦੀ ਨੁਕਤੇਬਾਜ਼ੀ ਨਹੀਂ ਸਗੋਂ ਗੰਭੀਰ ਸਵਾਲ ਹਨ। ਇਹੀ ਕਾਰਨ ਹੈ ਸੋਵੀਅਤ ਯੂਨੀਅਨ ਦੀ ਕਮਿਊਨਿਸਟ ਪਾਰਟੀ ਅਤੇ ਹੋਰ ਪਾਰਟੀਆਂ ਕੋਸ਼ਿਸ਼ ਕਰ ਰਹੀਆਂ ਹਨ ਕਿ ਇਕ ਥਾਂ ਇਕਠੇ ਹੋ ਕੇ ਕਿਸੇ ਸਰਬ ਪਰਵਾਨ ਹਲ ਤੇ ਪਹੁੰਚਿਆ ਜਾਏ। ਭਾਰਤੀ ਕਮਿਊਨਿਸਟ ਪਾਰਟੀ ਨੇ ਵੀ ੩ ਦਸੰਬਰ ੧੯੬੨ ਦੇ ਇਕ ਮਤੇ ਰਾਹੀਂ ਸੰਸਾਰ ਦੀਆਂ ਸਾਰੀਆਂ ਪਾਰਟੀਆਂ ਦੀ ਮੀਟਿੰਗ ਸਦਣ ਲਈ ਕਿਹਾ। ਹਰ ਇਕ ਇਸ ਨਾਲ ਰਜ਼ਾਮੰਦ ਲਗਦਾ ਹੈ।

ਇਸੇ ਦੌਰਾਨ, ਚੀਨੀ ਆਗੂਆਂ ਨੇ ਧਮਕੀ ਦਿਤੀ ਕਿ ਉਹ ਆਪਣੀ "ਲੇਖੇ-ਪਤੇ ਦੀ ਕਿਤਾਬ" ਚੋਂ ਉਨ੍ਹਾਂ ੪੪ ਪਾਰਟੀਆਂ ਦੇ, ਜਿਨ੍ਹਾਂ ਨੇ ਕਿ ਉਹਨਾਂ ਤੇ ਹੁਣ ਤਕ ਹਮਲਾ ਕੀਤਾ ਹੈ, ਮੁਜਰਮਾਨਾ ਰੀਕਾਰਡ ਨੂੰ ਪੜ੍ਹਕੇ ਸੁਨਾਉਣਗੇ। ਅਸੀਂ, ਭਾਰਤੀ ਵੀ ਉਨ੍ਹਾਂ ਵਿਚ ਸ਼ਾਮਲ ਹਾਂ ਅਤੇ ਉਸ "ਲੇਖੇ-ਪੱਤੇ ਦੀ ਕਿਤਾਬ" ਵਿਚ ਬਿਲਕੁਲ ਨੇੜੇ ਦੇ ਸਮੇਂ ਵਿਚ ਸਾਡੇ ਬਾਰੇ ਦਾਖਲੇ ੯ ਮਾਰਚ ੧੯੬੩ ਨੂੰ ਪੀਪਲਜ਼ ਡੇਲੀ ਵਿਚ ਛਪੇ "ਸੋਧਵਾਦੀਆਂ ਲਈ ਸ਼ੀਸ਼ਾ" ਵਿਚ ਕੀਤੇ ਗਏ ਹਨ।

ਇਸ ਲਈ ਉਸ ਨਾਲ ਖਾਸ ਕਰਕੇ ਨਜਿਠਾਂਗੇ ਤਾਕਿ ਜਦੋਂ ਸਾਨੂੰ ਮਾਰਕਸਵਾਦ ਲੈਨਿਨਵਾਦ ਦੇ ਮਹਾਨ ਪੜਤਾਲੀਏ ਅਤੇ ਉਸਦੇ ਸਹਾਇਕਾਂ ਦੇ ਅਦਾਲਤੀ ਤਖਤ ਅਗੇ ਹਾਜ਼ਰ ਹੋਣਾ ਪੈਣਾਂ ਹੈ ਤਾਂ ਸਾਡਾ ਕੇਸ ਕਿਸੇ ਉਕਾਈ ਨਾਲ ਨਾ ਜਾਏ। ਸਾਡੇ ਰੀਕਾਰਡ ਵਿਚ ਕੀ ਪਹਿਲਾਂ ਹੀ ਸੋਧਵਾਦ ਅਤੇ ਕਟੜਵਾਦ ਦਾ ਲੰਮਾ ਲੇਖਾ ਨਹੀਂ ਹੈ?

## ੫

# ਮਾਰਕਸਵਾਦ-ਲੈਨਿਨਵਾਦ ਦੀ ਰੌਸ਼ਨੀ ਵਿਚ ਕੌਮੀ ਰਖਿਆ

ਅਸੀਂ ਪਹਿਲਾਂ ਵੇਖ ਚੁਕੇ ਹਾਂ ਕਿ ਹਿੰਦ-ਚੀਨ ਝਗੜੇ ਅਤੇ ੧੯੫੯ ਤੋਂ ਲੈਕੇ ਇਸ ਵਲੋਂ ਸਮੇਂ ਸਮੇਂ ਸਿਰ ਅਪਣਾਏ ਗਏ ਬਿਆਨਾਂ ਤੇ ਮਤਿਆਂ ਕਾਰਨ ਪਾਰਟੀ ਲਈ ਕਿਹੋ ਜਿਹੇ ਹਾਲਾਤ ਪੈਦਾ ਹੋ ਚੁਕੇ ਸਨ। ਅਗਸਤ ੧੯੬੨ ਤਕ ਹਾਲਤ ਪਹਿਲਾਂ ਹੀ ਕਾਫ਼ੀ ਚਿੰਤਾਜਨਕ ਬਣ ਚੁਕੀ ਸੀ ਸਾਡੀ ਕੌਮੀ ਕੌਂਸਲ ਨੂੰ ਆਪਣੀ ਹੈਦਰਾਬਾਦ ਵਾਲੀ ਬੈਠਕ ਵਿਚ ਇਸ ਵਲ ਧਿਆਨ ਦੇਣਾ ਪਿਆ। ਕੌਂਸਲ ਨੇ ਇਹ ਪਾਸ ਕੀਤਾ;

''ਦੋਹਾਂ ਦੇਸ਼ਾਂ ਦੀਆਂ ਫੌਜਾਂ ਇਕ ਦੂਜੇ ਦੇ ਮੁਕਾਬਲੇ ਉਤੇ ਇਵੇਂ ਖਲੋਤੀਆਂ ਹਨ ਕਿ ਉਹਨਾਂ ਵਿਚਕਾਰ ਟੱਕਰ ਹੋ ਜਾਣ ਦਾ ਖਤਰਾ ਸਦਾ ਬਣਿਆ ਰਹਿੰਦਾ ਹੈ। ਇਕ ਅਜਿਹੀ ਘਟਨਾ ਵਾਪਰ ਚੁਕੀ ਹੈ ਜਿਸ ਵਿਚ ਹਿੰਦੀ ਜਵਾਨ ਜ਼ਖਮੀ ਹੋ ਗਏ ਅਤੇ ਜਿਸਦਾ ਹਿੰਦੀ ਲੋਕਾਂ ਨੇ ਹੱਕੀ ਤੌਰ ਤੇ ਗੁਸਾ ਮਨਾਇਆ ਹੈ।

"ਨੈਸ਼ਨਲ ਕੌਂਸਲ ਹਿੰਦ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਦੀ ਇਸ ਪਾਲਸੀ ਦਾ ਸਮਰਥਨ ਕਰਦੀ ਹੈ ਕਿ ਸਰਹਦੀ ਮਸਲੇ ਦਾ ਗਲਬਾਤ ਰਾਹੀਂ ਪੁਰਅਮਨ ਹਲ ਲਭਣ ਦੇ ਸਾਰੇ ਯਤਨਾਂ ਦੇ ਨਾਲ ਨਾਲ ਦੇਸ ਦੀ ਰਾਖੀ ਲਈ ਲੋੜੀਂਦੇ ਸਾਰੇ ਕਦਮ ਪੁਟੇ ਜਾਣ।"

ਮਤਾ ਇਸ ਤੋਂ ਪਿਛੋਂ ਉਹਨਾਂ ਯਤਨਾਂ ਦਾ ਜ਼ਿਕਰ ਕਰਦਾ ਹੈ ਜੇਹੜੇ ਦੋਹਾਂ ਸਰਕਾਰਾਂ ਵਲੋਂ ''ਤਾਲ ਮੇਲ ਕਾਇਮ ਰੱਖਣ'' ਲਈ ਕੀਤੇ ਗਏ ਸਨ ''ਕੌਂਸਲ ਨੇ ਇਸ ਗਲ ਉਤੇ ਤਸੱਲੀ ਪ੍ਰਗਟ ਕੀਤੀ ਕਿ ''ਹਿੰਦ ਦੀ ਪਹਿਲ ਕਦਮੀ ਦਾ ਚੀਨ ਨੇ–ਹਾਂ-ਪੱਖੀ ਹੁੰਗਾਰਾ ਭਰਿਆ ਹੈ.............''

### ਪਿਛਾਖੜ ਵਿਰੁਧ ਚੇਤਾਵਨੀ

ਕੌਂਸਲ ਨੇ ਦੇਸ ਅੰਦਰਲੀਆਂ ਪਿਛੇ ਖਿਚੂ ਪਾਰਟੀਆਂ ਬਾਰੇ ਚੇਤਾਵਨੀ ਦਿਤੀ, ਉਸ ਨੇ ਆਖਿਆ;

"ਪਰ ਕੌਂਸਲ ਇਹ ਨੋਟ ਕਰਦੀ ਹੈ ਕਿ ਦੂਜੇ ਪਾਸੇ ਸਰਕਾਰ ਉਤੇ ਇ- ਦੀ ਗਲ ਬਾਤ ਰਾਹੀਂ ਸਮਝੌਤਾ ਕਰਨ ਦੀ ਪਾਲਿਸੀ ਨੂੰ ਬਦਲਣ ਲਈ ਦਬ ਪਾਇਆ ਜਾ ਰਿਹਾ ਹੈ। ਦੇਸ ਦੀਆਂ ਕੁਝ ਰਾਜਸੀ ਪਾਰਟੀਆਂ ਤੇ ਧੜੇ ਖਾ ਕਰ ਰੱਖਿਆ ਮੰਤ੍ਰੀ ਤੇ ਪ੍ਰਧਾਨ ਮੰਤ੍ਰੀ ਵਿਰੁਧ ਇਹ ਜ਼ਹਿਰੀਲਾ ਪ੍ਰਚਾਰ ਕਰ ਰਹੇ ਹਨ ਕਿ ਉਹ ਦੇਸ ਦੀ ਇਜ਼ਤ ਤੇ ਇਲਾਕਾਈ ਅਖੰਡਤਾ ਦਾ ਸੌਦਾ ਕਰਨ ਦੇ ਯਤਨ ਕਰ ਰਹੇ ਹਨ।

"ਜੇਹੜੇ ਲੋਕ ਸਰਕਾਰ ਦੀਆਂ ਪਾਲਸੀਆਂ ਉਤੇ ਇਹ ਹਮਲਾ ਕਰ ਰਹੇ ਹਨ ਉਹ ਅਸਲ ਵਿਚ ਦੇਸ਼ ਦੀ ਸਮੁੱਚੀ ਬਦੇਸ਼ੀ ਪਾਲਿਸੀ ਉਤੇ, ਕੌਮਾਂਤਰੀ ਝਗੜੇ ਅਮਨ ਸਹਿਤ ਨਜਿਠਣ ਦੀ ਅਤੇ ਫੌਜੀ ਧੜਿਆਂ ਤੋਂ ਨਿਰਲੇਪ ਰਹਿਣ ਦੀ ਪਲਿਸੀ ਉਤੇ ਹਮਲੇ ਕਰ ਰਹੇ ਹਨ। ਕਿਉਂਕਿ, ਸਾਡੀਆਂ ਸਰਹੱਦਾਂ ਦੀ ਰਾਖੀ ਦੇ ਬਹਾਨੇ ਉ ਇਹ ਵਕਾਲਤ ਕਰ ਰਹੇ ਹਨ ਕਿ ਅਮਨ ਭਰੀ ਗਲ ਬਾਤ ਦਾ ਰਾਹ ਛੱਡ ਦਿੱ ਜਾਏ ਅਤੇ ਸਾਡੇ ਦੇਸ ਨੂੰ ਸਾਮਰਾਜੀ ਤਾਕਤਾਂ ਨਾਲ ਜੋੜ ਦੇਣ ਦੀ ਪਾਲਿਸੀ ਅਪ ਣਾਈ ਜਾਏ।

"ਕੌਂਸਲ ਆਸ ਰਖਦੀ ਹੈ ਕਿ ਦੇਸ਼ ਦੇ ਸਾਰੇ ਦੇਸ਼ ਭਗਤ ਸ਼ਹਿਰੀ ਇਹਨ ਯਤਨਾ ਵਿਰੁੱਧ ਇਕੱਠੇ ਹੋਣਗੇ ਅਤੇ ਇਸ ਗਲ ਵਿਚ ਹਿੰਦ ਸਰਕਾਰ ਦਾ ਸਮਰਥਨ ਕਰਨਗੇ ਅਤੇ ਇਕ ਸ਼ਾਂਤ ਤੇ ਅਮਨ ਭਰੇ ਮਾਹੌਲ ਵਿਚ ਚੀਨ ਸਰਕਾਰ ਨਾਲ ਗਲਬਾਤ ਕਰਨ ਦਾ ਯਤਨ ਕੀਤਾ ਜਾਏ।"

ਕੌਂਸਲ ੧੯੬੨ ਵਿਚ 14 ਤੋਂ 20 ਅਗਸਤ ਤਕ ਜੁੜੀ ਸੀ। ਭਾਵੇਂ ਬਹਿਸ ਬਹੁਤ ਲੰਮੀ ਹੋਈ ਸੀ, ਪਰ ਮਤਾ ਅੰਤ ਵਿਚ, ਸਿਰਫ਼ ਥੋੜ੍ਹੇ ਜਹੇ ਵਿਅਕਤੀਆਂ ਵਲੋਂ ਇਕ ਜਾਂ ਦੋ ਲਫ਼ਜ਼ਾਂ ਤੇ ਉਨ੍ਹਾਂ ਦੇ ਮਤਲਬ ਬਾਰੇ ਮਤ ਭੇਦ ਉਪਰੰਤ, ਭਾਰੀ ਬਹੁ- ਸੰਮਤੀ ਨਾਲ ਪਾਸ ਹੋਇਆ ਸੀ।

ਪਰ ਫੌਜਾਂ ਦੇ ਬਿਲਕੁਲ ਕੋਲੋਂ ਕੋਲ ਆ ਜਾਣ ਤੋਂ ਪੈਦਾ ਹੋਏ ਖ਼ਤਰੇ ਅਤੇ ਫ਼ੌਜੀ ਝੜਪਾਂ ਬਾਰੇ ਮਤੇ ਵਿਚ ਪ੍ਰਗਟ ਕੀਤੀ ਗਈ ਚਿੰਤਾ ਬਿਲਕੁਲ ਹੱਕੀ ਸਾਬਤ ਹੋਈ। ਖਿਚੋਤਾਣ ਘਟੀ ਕੋਈ ਨਾ। ਉਸ ਤੋਂ ਉਲਟ, ਜਿਵੇਂ ਕਿ ਪਹਿਲਾਂ ਆਖਿਆ ਜਾ ਚੁਕਾ ਹੈ ਕਿ 8 ਸਤੰਬਰ ਤੋਂ ਚੀਨੀ ਫ਼ੌਜਾਂ ਨੇ ਹਿੰਦੀ ਫ਼ੌਜਾਂ ਦੇ ਉਹਨਾਂ ਟਿਕਾਣਿਆਂ ਉਤੇ ਹਮਲੇ ਕਰਨੇ ਤੇ ਉਹਨਾਂ ਦੀਆਂ ਚੌਕੀਆਂ ਚੁਕਾਣੀਆਂ ਸ਼ੁਰੂ ਕਰ ਦਿਤੀਆਂ ਜਿਹਨਾਂ

ਨੂੰ ਚੀਨੀ ਆਪਣਾ ਆਖਦੇ ਸਨ ਪਰ ਹਿੰਦ ਸਰਕਾਰ ਨੇ ਇਹ ਮੰਨਿਆਂ ਨਹੀਂ ਸੀ। ਇਕ ਪੂਰੇ ਹਮਲੇ ਦੀ ਤਿਆਰੀ ਹੋ ਰਹੀ ਸੀ।

## ਮੈਕਮੋਹਨ ਲਾਈਨ, ਠੀਕ ਜਾਂ ਗ਼ਲਤ ?

ਸਤੰਬਰ ਤੇ ਅਕਤੂਬਰ ਦੀਆਂ ਟੱਕਰਾਂ ਨੇ ਅਤੇ ਬਾਦ ਵਿਚ ਚੀਨੀ ਫ਼ੌਜਾਂ ਵਲੋਂ ਮੈਕਮੋਹਨ ਲਾਈਨ ਤੇ ਲਦਾਖ ਉਤੇ ਹੋਏ ਵੱਡੇ ਪੈਮਾਨੇ ਦੇ ਹਮਲੇ ਨੇ ਸਾਰੇ ਦੇਸ਼ ਦੇ ਪਹਿਲੇ ਰੌਂ ਨੂੰ ਖ਼ਤਮ ਕਰ ਦਿਤਾ ਅਤੇ ਗਲਬਾਤ ਰਾਹੀਂ ਖਿਚੋਤਾਣ ਘਟਾਉਣ ਦੀਆਂ ਆਸਾਂ ਉਤੇ ਪਾਣੀ ਫੇਰ ਦਿਤਾ। ਜੰਗ ਅਟਲ ਭਾਸਦੀ ਸੀ ਅਤੇ ਸਾਡੀਆਂ ਬਰੂਹਾਂ ਉਤੇ ਆਨ ਖਲੋਤੀ ਸੀ। ਅਸਲ ਵਿਚ ਲੋਕ ਜੰਗ ਚਾਹੁੰਦੇ ਨਹੀਂ ਸਨ। ਪਰ ਉਹ ਸਾਹਮਣੇ ਸੀ।

ਜਦੋਂ ਮੈਕਮੋਹਨ ਲਾਈਨ ਦੀਆਂ ਉਲੰਘਣਾਂ ਦੀਆਂ ਪਹਿਲੀਆਂ ਖਬਰਾਂ ਆਈਆਂ ਸਾਡੀ ਪਾਰਟੀ ਦੇ ਸਕਤਰੇਤ ਨੇ ਆਪਣੀ ਮੀਟਿੰਗ ਕਰਕੇ ੧੭ ਅਕਤੂਬਰ ਨੂੰ ਇਕ ਬਿਆਨ ਜਾਰੀ ਕੀਤਾ ਜਿਸ ਵਿਚ ਉਸ ਨੇ ਕਿਹਾ :

"ਹਿੰਦ ਕਮਿਊਨਿਸਟ ਪਾਰਟੀ ਦੀ ਨੈਸ਼ਨਲ ਕੌਂਸਲ ਦਾ ਸਕਤਰੇਤ ਨੇਫਾ ਦੀ ਸਰਹੱਦ ਉਤੇ ਵਾਪਰੀਆਂ ਗੰਭੀਰ ਘਟਨਾਵਾਂ ਉਤੇ ਡੂੰਘੀ ਚਿੰਤਾ ਪ੍ਰਗਟ ਕਰਦਾ ਹੈ। ਚੀਨੀ ਤੇ ਹਿੰਦੀ ਫ਼ੌਜਾਂ ਵਿਚਕਾਰ ਟੱਕਰਾਂ ਹੋਈਆਂ ਹਨ। ਜਿਹਨਾਂ ਵਿਚ ਜਾਨਾਂ ਦੀ ਹੱਤਿਆਂ ਹੋਈ ਏ।"

"ਹਾਲਤ ਇਸ ਹਕੀਕਤ ਦੇ ਰੂਬਰੂ ਹੋਰ ਵੀ ਚਿੰਤਾ ਜਨਕ ਹੈ ਕਿ ਕੁਝ ਹੀ ਸਾਤੇ ਪਹਿਲਾਂ ਸਾਡੇ ਲੋਕਾਂ ਦੇ ਮਨਾਂ ਵਿਚ ਇਹ ਤਕੜੀ ਆਸ ਜਹੀ ਉਪਜੀ ਸੀ ਕਿ ਗਲਬਾਤ ਲਈ ਮਾਹੌਲ ਪੈਦਾ ਹੋ ਰਿਹਾ ਹੈ ਅਤੇ ਲੋੜੀਂਦੇ ਮੁਢਲੇ ਸਵਾਲਾਂ ਲਈ ਦੋਵਾਂ ਧਿਰਾਂ ਵਿਚਕਾਰ ਮੀਟਿੰਗਾਂ ਛੇਤੀ ਹੀ ਸ਼ੁਰੂ ਹੋ ਜਾਣਗੀਆਂ। ਨੇਫਾ ਦੇ ਇਲਾਕੇ ਵਿਚ ਪੈਦਾ ਹੋਈ ਖਿਚੋਤਾਣ ਨੇ ਇਹਨਾਂ ਸਭਨਾਂ ਆਸਾਂ ਉਤੇ ਪਾਣੀ ਫੇਰ ਦਿਤਾ ਹੈ।

"ਇਹ ਸਰਹੱਦੀ ਇਲਾਕਾ ਮੁਕਾਬਲਤਨ ਗੜਬੜ ਤੋਂ ਮੁਕਤ ਰਿਹਾ ਹੈ, ਖ਼ਾਸ ਕਰਕੇ ਇਸ ਕਾਰਨ ਕਿ ਏਥੇ ਮੈਕਮੋਹਨ ਲਾਈਨ ਵਰਗੀ ਅਮਲੀ ਤੌਰ ਤੇ ਨਿਸਚਿਤ ਲੀਕ ਭਾਰਤ ਤੇ ਚੀਨ ਦੀ ਸਰਹੱਦ ਨੂੰ ਨਿਖੇੜਦੀ ਹੈ। ਇਸ ਲਈ ਮੈਕਮੋਹਨ ਲਾਈਨ ਉਤੇ ਮਤ ਭੇਦਾਂ ਤੇ ਟਕਰਾਂ ਦੀ ਸਭ ਤੋਂ ਘਟ ਉਮੀਦ ਸੀ।

"ਹਿੰਦ ਸਰਕਾਰ ਦੀਆਂ ਰਪੋਰਟਾਂ ਦਰਸਾਂਦੀਆਂ ਹਨ ਕਿ ਚੀਨੀ ਫ਼ੌਜਾਂ ਮੈਕ-

ਮੋਹਨ ਲਾਈਨ ਨੂੰ ਪਾਰ ਕਰਕੇ ਦਖ਼ਣ ਵਿਚ ਆ ਗਈਆਂ ਹਨ ਤੇ ਇਸ ਤਰ੍ਹਾਂ ਉਨ੍ਹਾਂ ਨੇ ਹਿੰਦ ਦੇ ਇਲਾਕੇ ਦੀ ਉਲੰਘਣਾ ਕੀਤੀ ਹੈ ਭਾਵੇਂ ਚੀਨੀ ਇਸ ਤੋਂ ਇਨਕਾਰੀ ਹਨ। ਹਿੰਦੁਸਤਾਨੀ ਕਮਿਊਨਿਸਟ ਪਾਰਟੀ ਦੀ ਸਦਾ ਤੋਂ ਰਾਏ ਰਹੀ ਹੈ ਕਿ ਮੈਕਮੋਹਨ ਲਾਈਨ ਹਿੰਦੁਸਤਾਨ ਦੀ ਸਰਹੱਦ ਹੈ। ਇਸ ਲਈ ਇਸ ਦੀ ਰਾਖੀ ਲਈ ਲੋੜੀਂਦੇ ਸਭ ਕਦਮ ਹੱਕੀ ਹਨ।

"ਸਾਡੀ ਪਾਰਟੀ ਦੀ ਕੌਮੀ ਕੌਂਸਲ ਵਲੋਂ ਹੈਦਰਾਬਾਦ ਵਿਚ ਪਾਸ ਕੀਤਾ ਗਿਆ ਮਤਾ ਸਰਕਾਰ ਦੇ ਗਲਬਾਤ ਦੇ ਯਤਨਾਂ ਦਾ ਸਮਰਥਨ ਕਰਦਾ ਸੀ ਤੇ ਨਾਲ ਹੀ ਸਰਹੱਦਾਂ ਦੀ ਰਾਖੀ ਲਈ ਲੋੜੀਂਦੇ ਕਦਮ ਚੁਕਣ ਲਈ ਆਖਦਾ ਸੀ।"

ਇਸ ਬਿਆਨ ਦੇ ਇਹ ਅਰਥ ਕੱਢੇ ਗਏ ਕਿ ਅਸੀਂ ਹਿੰਦ ਸਰਕਾਰ ਦੀਆਂ ਰਪੋਰਟਾਂ ਜੋ 'ਦਰਸਾਉਂਦੀਆਂ' ਹਨ ਤੇ ਚੀਨੀ ਜੋ 'ਆਖਦੇ' ਹਨ ਉਸ ਵਿਚਕਾਰ ਡਿਕੋਡੋਲੇ ਖਾ ਰਹੇ ਹਾਂ। ਅਜੇਹੇ ਅਸਰ ਨੂੰ ਦੂਰ ਕਰਨ ਲਈ, ਜਿਹੜਾ ਕਿ ਮਤੇ ਦੇ ਸ਼ਬਦਾਂ ਤੋਂ ਵਾਜਬ ਨਹੀਂ ਸੀ, ਚੇਅਰਮੇਨ ਨੇ ੧੯ ਅਕਤੂਬਰ ਨੂੰ ਸਪੱਸ਼ਟੀਕਰਨ ਵਾਲਾ ਇਕ ਬਿਆਨ ਕੱਢਿਆ।

ਪਰ ੨੦ ਅਕਤੂਬਰ ਤੋਂ ਚੀਨ ਵਲੋਂ ਅਗੇ ਵਧਣ ਦੀਆਂ ਬੜੀਆਂ ਗੰਭੀਰ ਖ਼ਬਰਾਂ ਆਉਣੀਆਂ ਸ਼ੁਰੂ ਹੋ ਗਈਆਂ ਜਿਹਨਾਂ ਕਾਰਨ ਸਾਡੇ ਲੋਕਾਂ ਦੇ ਜਜ਼ਬੇ ਬਹੁਤ ਭੜਕ ਉਠੇ। ਉਹ ਕੌਮੀ ਰਖਿਆ ਦੇ ਨਾਅਰੇ ਹੇਠ ਸਰਕਾਰ ਪਿਛੇ ਇਕ-ਮੁਠ ਹੋ ਖਲੋਤੇ, ਭਾਵੇਂ ਇਸੇ ਸਰਕਾਰ ਹੇਠ ਉਹ ਲੁਟ ਤੇ ਤੰਗੀਆ ਦਾ ਸ਼ਿਕਾਰ ਹੋ ਰਹੇ ਸਨ। ਸਰਕਾਰ ਨੇ ਸੰਕਟ ਦੀ ਹਾਲਤ ਦਾ ਐਲਾਨ ਕਰ ਦਿਤਾ ਅਤੇ ਵਿਧਾਨ ਦੇ ਕੁਝ ਅਤੀ ਜ਼ਰੂਰੀ ਪਹਿਲੂ ਮੁਅੱਤਲ ਕਰ ਦਿਤੇ।

ਪਿਛਾਖੜ ਦੀਆਂ ਪਾਰਟੀਆਂ ਨੇ ਫੌਰਨ ਕਮਿਊਨਿਸਟ ਵਿਰੋਧੀ ਪਾਗਲਪਨ ਭੜਕਾਉਣ ਦਾ ਯਤਨ ਕੀਤਾ ਅਤੇ ਮੰਗ ਕੀਤੀ ਕਿ ਪਾਰਟੀ ਉਤੇ ਪਾਬੰਦੀ ਲਾ ਦਿਤੀ ਜਾਏ ਅਤੇ ਇਸ ਦੇ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਏ। ਪਰਜਾ ਸੋਸ਼ਲਿਸਟ ਪਾਰਟੀ ਨੇ ਇਸ ਵਿਚ ਪਹਿਲ ਕੀਤੀ ਅਤੇ ਜਨ ਸੰਘ, ਸੁਤੰਤਰ ਪਾਰਟੀ, ਸੋਸ਼ਲਿਸਟ ਤੇ ਹੋਰ ਇਸ ਨਾਲ ਰਲ ਗਏ। ਕਾਂਗਰਸ ਪਾਰਟੀ ਨੇ ਤੇ ਕਾਂਗਰਸ ਸਰਕਾਰ ਨੇ ਉਪਰੋਂ ਉਪਰੋਂ ਤਾਂ ਨਿਰਪਖਤਾ ਦਿਖਾਈ, ਪਰ ਸਰਕਾਰ ਦਾ ਅਮਲਾ ਸਾਡੇ ਖ਼ਿਲਾਫ਼ ਪਿਛਾਖੜ ਦੀਆਂ ਪਾਰਟੀਆਂ ਨਾਲ ਸਹਿਮਤੀ ਦਾ ਬਹੁਤਾ ਝੁਕਾਅ ਰਖਦਾ ਸੀ।

ਇਸ ਵਾਰ ਕਮਿਊਨਿਸਟ ਵਿਰੋਧੀ ਪਰਚਾਰ ਨੂੰ ਜਨਤਾ ਨੇ ਪਹਿਲਾਂ ਦੇ ਕਿਸੇ ਸਮੇਂ ਨਾਲੋਂ ਵੀ ਵਧੇਰੇ ਜਲਦੀ ਕਬੂਲ ਕੀਤਾ ਤੇ ਜਦੋਂ ਲੋਕ ਨਿਰਪੱਖ ਹੋ ਗਏ, ਬੁਰਛਿਆਂ ਨੇ ਮਾਮਲਾ ਆਪਣੇ ਹੱਥ ਲੈ ਲਿਆ ਅਤੇ ਸਾਡੇ ਦਫ਼ਤਰਾਂ, ਜ਼ਾਤੀ ਘਰਾਂ, ਕਿਤਾਬਾਂ ਦੀਆਂ ਦੁਕਾਨਾਂ ਆਦਿ ਉਤੇ ਹਮਲੇ ਸ਼ੁਰੂ ਕਰ ਦਿਤੇ। ਜਿਥੇ ਵੀ ਹੋ ਸਕਿਆ, ਪਾਰਟੀ ਸਫ਼ਾਂ ਨੇ ਆਪਣੀਆਂ ਥਾਵਾਂ ਦੀ ਤਕੜੀ ਰਾਖੀ ਕੀਤੀ ਪਰ ਹਾਲਾਤ ਇਨ੍ਹਾਂ ਦੇ ਵਿਰੁਧ ਸਨ ਅਤੇ ਕੁਝ ਥਾਈਂ ਤਾਂ ਪੁਲਸ ਨੇ ਵੀ ਹਮਲਾਆਵਰਾਂ ਨੂੰ ਜਾਂ ਖੁਲ੍ਹੀ ਛੁਟੀ ਦਿਤੀ ਜਾਂ ਸਗੋਂ ਇਨ੍ਹਾਂ ਦੀ ਮੱਦਦ ਕੀਤੀ।

ਇਹ ਸਭ ਕੁਝ ਤਾਂ ਸੰਭਵ ਹੋਇਆ ਕਿ ਲੋਕਾਂ ਦੇ ਮਨ ਵਿਚ ਬਿਠਾ ਦਿਤਾ ਗਿਆ ਕਿ ਅਸੀਂ ਕਮਿਊਨਿਸਟ ਚੀਨੀਆਂ ਦੇ ਪੱਖ ਵਿਚ ਹਾਂ, ਕਿ ਅਸੀਂ ਦੇਸ਼-ਭਗਤ ਨਹੀਂ ਸਾਂ ਤੇ ਦੇਸ਼ ਦੀ ਰਾਖੀ ਨਹੀਂ ਕਰਨ ਲੱਗੇ, ਸਗੋਂ 'ਕੌਮਾਤਰੀ-ਵਾਦੀਆਂ' ਦੀ ਹੈਸੀਅਤ ਵਿੱਚ ਅਸੀਂ ਹਿੰਦ ਸਰਕਾਰ ਦੀ ਥਾਂ ਚੀਨੀਆਂ ਦੀ ਮਦਦ ਕਰਾਂਗੇ, ਕਿ ਹਿੰਦ ਕਮਿਊਨਿਸਟ ਪਾਰਟੀ ਨੇ ਪਿਛੇ ਵੀ ਅਜੇਹੀ ਗੱਲ ਕੀਤੀ ਸੀ ਅਤੇ ਇਸਦੀ ਸਰਮਾਏਦਾਰਾਂ, ਜਗੀਰਦਾਰਾਂ, ਕਾਂਗਰਸ ਨਾਲ, ਕਾਂਗਰਸ ਦੀ ਸਰਕਾਰ ਨਾਲ ਤੇ ਨਹਿਰੂ ਨਾਲ ਨਫ਼ਰਤ ਇਸਦੇ ਦੇਸ਼ ਦੀ ਆਜ਼ਾਦੀ ਨਾਲ ਪਿਆਰ ਨਾਲੋਂ ਵਧ ਹੈ, ਕਿ ਇਹ ਸੋਸ਼ਲਿਸਟ ਚੀਨ ਵਲੋਂ ਭਾਰਤ ਉਤੇ ਕਬਜ਼ੇ ਨੂੰ ਸਾਡੀ ਅਜ਼ਾਦੀ ਦਾ ਖੁਸਣਾ ਨਹੀਂ ਸਗੋਂ ਦੇਸ਼ ਦਾ ਸਰਮਾਏਦਾਰ ਹਾਕਮਾਂ ਤੋਂ ਅਜ਼ਾਦ ਹੋਣਾ ਸਮਝੇਗੀ, ਇਹ ਕਮਿਊਨਿਸਟ ਆਸਾਮ ਵਿੱਚ ਚੀਨ ਨੂੰ ਰਸਤਾ ਦੱਸ ਰਹੇ ਹਨ, ਇਤਿਆਦਿ। ਉਨ੍ਹਾਂ ਥੋੜ੍ਹੇ ਜਹੇ ਦਿਨਾਂ ਵਿੱਚ ਪਾਰਟੀ ਉਤੇ ਗਾਲ੍ਹਾਂ ਦੀ ਜੋ ਬੁਛਾੜ ਹੋਈ ਉਸਦਾ ਕੋਈ ਹੱਦ ਬੰਨਾਂ ਨਹੀਂ ਸੀ।

## ਗ਼ਲਤ ਮੁਕਾਬਲਾ

ਅਜਿਹੇ ਹਾਲਾਤ ਵਿੱਚ ੨੭ ਅਕਤੂਬਰ ਨੂੰ ਪੀਕਿੰਗ ਰੇਡੀਉ ਨੇ 'ਹਿੰਦ ਚੀਨ ਸਰਹੱਦੀ ਸਵਾਲ ਦੀ ਰੋਸ਼ਨੀ ਵਿਚ ਨਹਿਰੂ ਦੀ ਫਿਲਾਸਫ਼ੀ ਬਾਰੇ ਹੋਰ' ਨਾਮੀਂ ਆਪਣਾ ਲੰਮਾਂ ਲੇਖ ਪ੍ਰਸਾਰਤ ਕੀਤਾ। ਸੰਖੇਪ ਸ਼ਬਦਾਂ ਵਿੱਚ ਇਸ ਲੰਮੇ ਲੇਖ ਵਿਚ ਹਿੰਦ ਦੀ ਹਾਲਤ ਦਾ ਜਾਇਜ਼ਾ ਇਹ ਦਿਤਾ ਗਿਆ ਕਿ ਭਾਰਤ ਅਮਰੀਕਨ ਸਾਮਰਾਜੀਆਂ ਦੇ ਅੱੜੇ ਲੱਗ ਗਿਆ ਹੈ, ਕਿ ਨਹਿਰੂ ਤੇ ਉਸਦੀ ਸਰਕਾਰ ਅਮਰੀਕੀ ਸਾਮਰਾਜ ਦੇ ਏਜੰਟ ਹਨ ਅਤੇ ਇਸੇ ਲਈ ਇਹ ਚੀਨ ਵਿਰੁਧ ਲੜ ਰਹੇ ਹਨ।

ਉਪਰੰਤ ਉਨ੍ਹਾਂ ਨੇ ਇਹ ਸੁਆਲ ਪੁਛਿਆ, "ਜਿਸ ਪਿਛੇ ਖਿਚੂ ਕੌਮਪ੍ਰਸਤੀ ਉਤੇ ਨਹਿਰੂ ਚਲ ਰਿਹਾ ਹੈ, ਉਸ ਬਾਰੇ ਮਾਰਕਸਵਾਦੀਆ-ਲੈਨਿਨਵਾਦੀਆਂ ਨੂੰ ਕੀ ਵਤੀਰਾ ਅਪਨਾਉਣਾ ਚਾਹੀਦਾ ਹੈ ?" ਪਰਤੱਖ ਹੈ ਕਿ ਉਨ੍ਹਾਂ ਦੀ ਇਹ ਮੁਰਾਦ ਸੀ ਕਿ ਹਿੰਦੁਸਤਾਨੀ ਕਮਿਊਨਿਸਟ ਪਾਰਟੀ ਨੂੰ ਕੀ ਕਰਨਾ ਚਾਹੀਦਾ ਹੈ ? ਉਹ ਸਿਧੇ ਤੌਰ ਤੇ ਨਹੀਂ ਸੀ ਆਖਣਾ ਚਾਹੁੰਦੇ ਕਿ ਅਸੀਂ ਕੀ ਕਰੀਏ ? ਚੀਨ ਦੀ ਲੀਡਰਸ਼ਿਪ ਇਹ ਇਛਿਆ ਰਖਦੀ ਸੀ ਕਿ ਹਿੰਦ ਦੀ ਕਮਿਊਨਿਸਟ ਪਾਰਟੀ ਅੰਦਰੋਂ ਹਮਲਾ ਕਰਕੇ ਉਨ੍ਹਾਂ ਦੀ ਨੇਫਾ ਸਰਹਦ ਤੇ ਵਧਣ ਵਿਚ ਸਹਾਇਤਾ ਕਰੇ ਅਤੇ ਇਸ ਤਰ੍ਹਾਂ ਨਹਿਰੂ ਸਰਕਾਰ ਨੂੰ ਨਰਗੇ ਵਿਚ ਲੈ ਲਏ। ਉਨ੍ਹਾਂ ਨੇ ੨੭ ਅਕਤੂਬਰ ੧੯੬੨ ਵਾਲੇ ਬਿਆਨ ਵਿਚ ਕੁਝ ਸਪਸ਼ਟ ਭਾਂਤ ਇਹ ਇਸ਼ਾਰਾ ਕੀਤਾ ਸੀ। ਸੋ ਉਹਨਾਂ ਨੇ ਕਹਾਣੀਆਂ ਪਾ ਕੇ ਦਸਿਆ ।

"ਏਥੇ ਚੀਨ ਦੇ ਇਤਹਾਸ ਦੀ ਘਟਨਾ ਦਾ ਚੇਤਾ ਕਰਾਉਣਾ ਲਾਹੇਵੰਦ ਰਹੇਗਾ, **ਜਿਹੜੀ ਤੀਹ ਸਾਲ ਤੋਂ ਪਹਿਲਾਂ ਵਾਪਰੀ ਸੀ।'**

ਇਸ ਘਟਨਾ ਨੇ ਦਰਸਾਇਆ ਸੀ ਕਿ ਜਦੋਂ ਪਿਛੇ ਖਿਚੂ ਕੌਮਨਤਾਂਗ-ਜੁੰਡਲੀ ਨੇ ਸੋਵੀਅਤ ਵਿਰੋਧੀ ਮੁਹਿੰਮ ਭੜਕਾਈ, ਸੋਵੀਅਤ ਸਫਾਰਤੀ ਪ੍ਰਤੀਨਿਧਾਂ ਨੂੰ ਗਰਿਫਤਾਰ ਕਰ ਲਿਆ ਤੇ ਮਾਰ ਦਿਤਾ ਅਤੇ ਸੋਵੀਅਤ ਸਰਹਦਾਂ ਉਤੇ ਹਲਾ ਬੋਲ ਦਿਤਾ, ਸੋਵੀਅਤ ਫੋਜ ਆਪਣੀ ਰਖਿਆ ਲਈ ਕਾਰਵਾਈ ਕਰਨ ਤੇ ਮਜਬੂਰ ਹੋ ਗਈ ਅਤੇ ਉਸ ਨੇ ਇਸ ਫੌਜੀ ਭੜਕਾਹਟ ਨੂੰ ਭਾਂਜ ਦੇ ਦਿਤੀ। ਇਸ ਤੋਂ ਪਿਛੋਂ ਲੇਖ ਆਖਦਾ ਹੈ :

"ਸੋਵੀਅਤ ਯੂਨੀਅਨ ਨੇ ਜੋ ਕੁਝ ਕੀਤਾ ਉਹ ਬਿਲਕੁਲ ਠੀਕ ਸੀ......। ਅੱਜ ਦੇ ਚੀਨ ਹਿੰਦ ਦੇ ਸਬੰਧ ਤੀਹ ਸਾਲ ਪਹਿਲਾਂ ਦੇ ਸੋਵੀਅਤ-ਚੀਨ ਸਬੰਧਾਂ ਨਾਲ ਕਾਫੀ ਮਿਲਦੇ ਜੁਲਦੇ ਹਨ ।"

ਇਸ ਲਈ ਹਿੰਦੁਸਤਾਨੀ ਪਾਰਟੀ ਨੂੰ ਅੱਜ ਉਹੋ ਕੁਝ ਕਰਨਾ ਚਾਹੀਦਾ ਹੈ ਜੋ ਕੁਝ ਚੀਨੀ ਪਾਰਟੀ ਨੇ ਤੀਹ ਸਾਲ ਪਹਿਲਾਂ ਚਿਆਂਗ ਕਾਈ ਸ਼ੇਕ ਅਤੇ ਸੋਵੀਅਤ ਯੂਨੀਅਨ ਵਿਚਕਾਰ ਉਸ ਝਗੜੇ ਸਮੇਂ ਕੀਤਾ ਸੀ ਜਿਸ ਵਿਚ ਸੋਵੀਅਤ ਯੂਨੀਅਨ ਠੀਕ ਸੀ ।

ਚੀਨ ਦੀ ਪਾਰਟੀ ਨੇ ਕੀ ਕੀਤਾ ਸੀ ? ਉਹਨਾ ਇਕ ਐਲਾਨ ਰਾਹੀਂ ਕੌਮਨਤਾਂਗ ਜੁੰਡਲੀ ਦੀ ਨਿਖੇਧੀ ਕੀਤੀ ਸੀ ਅਤੇ "ਆਮ ਜਨਤਾ ਨੂੰ ਸੋਵੀਅਤ ਯੂਨੀਅਨ

ਵਿਰੁਧ ਜੰਗ ਦੇ ਖਿਲਾਫ ਉਠਣ ਦਾ'' ਹੋਕਾ ਦਿਤਾ ਸੀ, ਅਤੇ ਇਸ ਹੋਕੇ ਦੇ ਜਵਾਬ ਵਿਚ "ਕਈ ਕਮਿਊਨਿਸਟ, ਮਜ਼ਦੂਰਾਂ, ਕਿਸਾਨਾਂ, ਵਿਦਿਆਰਥੀਆਂ ਤੇ ਅਗੇ ਵਧੂਆਂ ਨੇ ਪੂਰੀ ਸ਼ਾਨ ਨਾਲ ਆਪਣੀਆਂ ਜਾਨਾਂ ਵਾਰੀਆਂ ਸਨ।''

ਅਗੇ ਚਲਕੇ ਉਹ ਆਖਦੇ ਹਨ :-

'ਅੱਜ ਹਿੰਦੁਸਤਾਨ ਦੇ ਕਮਿਊਨਿਸਟ ਤੇ ਅਗੇ ਵਧੂ ਕਿਸੇ ਹਦ ਤੱਕ ਉਹੋ ਜਹੀ ਹਾਲਤ ਵਿਚ ਹੀ ਹਨ ਜਿਹੋ ਜਹੀ ਵਿਚ ਤੀਹ ਸਾਲ ਪਹਿਲਾਂ ਚੀਨ ਦੇ ਕਮਿਊਨਿਸਟ ਤੇ ਅਗੇ ਵਧੂ ਸਨ।''

"ਪਰ ਹੈਰਾਨੀ ਦੀ ਗੱਲ ਹੈ", ਪੀਕਿੰਗ ਪੀਪਲਜ਼ ਡੇਲੀ "ਇਕ ਸਾਧਾਰਨ ਹਿੰਦੀ'' ਦੀ ਇਕ ਚਿਠੀ ਦਾ ਹਵਾਲਾ ਦੇ ਕੇ ਆਖਦਾ ਹੈ ਕਿ "ਭਾਰਤ ਵਿਚ ਡਾਂਗੇ ਵਰਗੇ ਕੁਝ ਕੁ ਆਪਣੇ ਆਪ ਨੂੰ ਮਾਰਕਸੀ-ਲੈਨਿਨੀ ਅਖਵਾਉਣ ਵਾਲੇ ਨਹਿਰੂ ਦੇ ਪਿਛ-ਲਗ ਬਣ ਗਏ ਹਨ" ਤੇ "ਹਿੰਦ ਸਰਕਾਰ ਦਾ ਸਾਥ ਦੇ ਰਹੇ ਹਨ।"

ਜਿਹੜਾ ਕੋਈ ਵੀ ਇਤਿਹਾਸ ਬਾਰੇ ਕੁਝ ਜਾਣਦਾ ਹੈ, ਉਹ ਵੇਖੇਗਾ ਕਿ ਅਜ ਦੇ ਹਾਲਾਤ ਦਾ ਤੀਹ ਸਾਲ ਦੇ ਪਹਿਲਾਂ ਦੇ ਹਾਲਾਤ ਨਾਲ ਕੋਈ ਵੀ ਮੇਲ ਨਹੀਂ ਖਾਸਕਰ ਉਦੋਂ ਦੇ ਚੀਨ ਦੇ ਹਾਲਾਤ ਤੇ ਅਜ ਦੇ ਭਾਰਤ ਦੇ ਹਾਲਾਤ ਦਾ।

ਉਦੋਂ ਕੋਈ ਸੰਸਾਰ ਸੋਸ਼ਲਿਸਟ ਪ੍ਰਬੰਧ ਨਹੀਂ ਸੀ, ਨਾ ਕੋਈ ਨਿਰਲੇਪ ਨਵ-ਆਜ਼ਾਦ ਦੇਸ਼ ਸਨ, ਨਾ ਜੰਗ ਨੂੰ ਖੱਭੀ ਦੇਣ ਦੀ ਸੰਭਾਵਨਾ ਸੀ, ਨਾ ਸ਼ਕਤੀਸ਼ਾਲੀ ਅਮਨ ਲਹਿਰ ਸੀ, ਨਾ ੮੧ ਪਾਰਟੀਆਂ ਦਾ ਐਲਾਨ ਸੀ ਤੇ ਨਾਹੀ ਸਾਮਰਾਜੀਆਂ ਨਾਲੋਂ ਵੀ ਸ਼ਕਤੀਸ਼ਾਲੀ ਸੋਵੀਅਤ ਯੂਨੀਅਨ ਸੀ।

ਚੀਨ ਵਿਚ ਜੰਗੀ ਲਾਟ ਸਨ, ਕਈ ਸਾਮਰਾਜਾਂ ਦੇ ਅੱਡੇ ਸਨ, ਅਤੇ ਚੀਨ ਦੀ ਪਾਰਟੀ ਕੋਲ ਇਕ ਲਾਲ ਫੌਜ ਸੀ ਜਿਹੜੀ ਕਿਸੇ ਹਦ ਤੱਕ ਕੌਮਨਤਾਂਗ ਨਾਲੋਂ ਤੋੜ ਵਿਛੋੜ ਕਰਨ ਸਮੇਂ ਵਿਰਾਸਤ ਵਿਚ ਮਿਲੀ ਸੀ ਅਤੇ ਚੀਨ ਦੇ ਇਨਕਲਾਬ ਦਾ ਇਕ ਉਚੇਚਾ ਖਾਸਾ ਸੀ। ਅੱਜ ਦੇ ਹਿੰਦੁਸਤਾਨ ਤੇ ਦੁਨੀਆਂ ਦਾ ਤੀਹ ਸਾਲ ਪਹਿਲੋਂ ਦੇ ਚੀਨ ਤੇ ਦੁਨੀਆਂ ਨਾਲ ਕੁਝ ਵੀ ਨਹੀਂ ਮਿਲਦਾ।

ਪਰ ਚੀਨ ਦੇ ਨੇਤਾਵਾਂ ਦੀ ਭੁਲ ਵੀ ਤਾਂ ਇਹੋ ਹੈ। ਉਹ ਅਜੇ ਵੀ ਵਿਚਾਰ-ਧਾਰਕ ਪੱਖ ਤੋਂ ਤੀਹ ਸਾਲ ਪਹਿਲਾਂ ਦੇ ਚੀਨੀ ਸੰਸਾਰ ਵਿਚ ਰਹਿੰਦੇ ਹਨ ਅਤੇ ਚਾਹੁੰਦੇ ਹਨ ਕਿ ਸੰਸਾਰ ਕਮਿਊਨਿਸਟ ਲਹਿਰ ਵੀ ਏਹੋ ਕੁਝ ਕਰੇ। ਇਸ ਲਈ ਹੈਰਾਨੀ ਦੀ ਗਲ ਨਹੀਂ ਕਿ ਉਹ ਸਾਰਿਆਂ ਨਾਲ ਗੁਸੇ ਹਨ ਅਤੇ ਸੰਸਾਰ ਕਮਿਊਨਿਸਟ ਲਹਿਰ

ਦੀਆਂ ਪਾਰਟੀਆਂ ਦੀ ਬਹੁ ਸੰਮਤੀ ਨਾਲ ਝਗੜਾ ਕਰ ਰਹੇ ਹਨ ।

ਤੀਹ ਸਾਲ ਪਹਿਲੋਂ ਦੇ ਸਬਕ ਤੇ ਨਸੀਹਤ ਨੂੰ ਰੇਡੀਓ ਪੀਕਿੰਗ ਤੋਂ ੨੭ ਅਕਤੂਬਰ ਨੂੰ, ਭਾਵ ਸਾਡੀ ਪਾਰਟੀ ਦੀ ਨੈਸ਼ਨਲ ਕੌਂਸਲ ਦੀ ਬੜੀ ਨਾਜ਼ਕ ਮੀਟਿੰਗ ਤੋਂ ਤਿੰਨ ਦਿਨ ਪਹਿਲਾਂ, ਪਰਸਾਰਤ ਕੀਤਾ ਗਿਆ । ਤੇ ਸਾਡਾ ਵਿਸ਼ਵਾਸ ਹੈ ਕਿ ਇਸ ਨੂੰ ਸਿਰਫ ਹਿੰਦੁਸਤਾਨੀ ਕਮਿਊਨਿਸਟਾਂ ਦਾ ਚੋਣਵਾ ਹਲਕਾ ਹੀ ਨਹੀਂ ਪੁਲਸ ਵੀ ਸੁਣ ਸਕਦੀ ਸੀ ।

ਪੀਕਿੰਗ ਰੇਡੀਓ ਵਲੋਂ ਅਜਿਹੇ ਸਲਾਹ ਮਸ਼ਵਰੇ ਦੇ ਪ੍ਰਸਾਰਤ ਹੋਣ ਪਿਛੋਂ ਹਿੰਦ ਸਰਕਾਰ ਨੂੰ ਕਿਸੇ ਹੋਰ ਵਲੋਂ ਸਮਝਾਉਣ ਬੁਝਾਉਣ ਦੀ ਲੋੜ ਨਹੀਂ ਸੀ ਕਿ ਉਹ ਕਮਿਊਨਿਸਟਾਂ ਨੂੰ ਗਰਿਫਤਾਰ ਕਰ ਲਵੇ । ਇਸ ਤੋਂ ਇਲਾਵਾ ਇਸ ਲੇਖ ਦੇ ਕਰਤਿਆਂ ਨੇ ਵੀ ਉਨ੍ਹਾਂ ਹਿੰਦੀ ਕਮਿਊਨਿਸਟਾਂ ਤੇ ਅਗੇ ਵਧੂਆਂ ਦੀ ਵਡੀ ਗਿਣਤੀ ਦੀ ਪਿਠ ਥਾਪੜ ਦਿਤੀ, ਜਿਹੜੇ "ਸਖਤ ਮੁਸ਼ਕਲ ਹਾਲਾਤ ਵਿਚ ਵੀ ਸਚ, ਇਨਸਾਫ ਅਤੇ ਹਿੰਦ-ਚੀਨ ਦੋਸਤੀ ਲਈ ਦ੍ਰਿੜਤਾ ਨਾਲ ਖੜੇ ਰਹੇ ਸਨ ਤੇ **ਲਗਾਤਾਰ** ਸੰਗਰਾਮ ਲੜ ਰਹੇ ਸਨ ।" ਅਸੀਂ ਹੈਰਾਨ ਹਾਂ ਕਿ ੨੭ ਅਕਤੂਬਰ ਨੂੰ ਉਨ੍ਹਾਂ ਨੂੰ ਇਹ ਪਰੀ-ਕਹਾਣੀ ਕਿਥੋਂ ਮਿਲੀ ।

ਪਾਰਟੀ ਨੂੰ ਕਾਫੀ ਸਮਾਂ ਚੀਨੀ ਹਮਲੇ ਦੀ ਗੰਭੀਰਤਾ ਦਾ ਪਤਾ ਨਾ ਲਗਾ ਅਤੇ ਚੋਖਾ ਚਿਰ ਇਹ ਵਿਚਾਰਧਾਰਕ ਤੇ ਰਾਜਸੀ ਤੌਰ ਤੇ ਅਜੇਹੀ ਹਾਲਤ ਲਈ ਤਿਆਰ ਨਹੀਂ ਸੀ । ਸਮਝਿਆ ਇਹ ਜਾਂਦਾ ਸੀ ਕਿ ਇਸ ਵਾਰ ਵੀ ਸੰਕਟ ਛੇਤੀ ਹੀ ਉੜ ਪੁੜ ਜਾਏਗਾ ਪਰ ਇਸ ਵਾਰ ਇਹ ਲਦਾਖ ਜਾਂ ਲਾਂਗਜੂ ਦੀ ਪੁਰਾਣੀ ਝੜਪ ਵਾਂਗ ਇਕ ਮਮੂਲੀ ਝੜਪ ਨਾ ਹੋਈ ਸਗੋਂ ਇਹ ਤਾਂ ਇਕ ਪੂਰੇ ਪੈਮਾਨੇ ਦਾ ਹਮਲਾ ਬਣ ਗਿਆ' ।

ਪਾਰਟੀ ਇਕਾਈਆਂ ਸਮੇਤ ਸਭਨਾਂ ਪਾਸਿਆਂ ਵਲੋਂ ਅਵਾਜ਼ ਆਈ ਕਿ ਪਾਰਟੀ ਦੀ ਕੌਮੀ ਕੌਂਸਲ ਨੂੰ ਮੀਟਿੰਗ ਕਰਕੇ ਇਸ ਸੁਆਲ ਬਾਰੇ ਫੈਸਲਾ ਲੈਣਾ ਚਾਹੀਦਾ ਹੈ । ਇਸ ਲਈ ਕੌਂਸਲ ਦੀ ਮੀਟਿੰਗ ਸੱਦੀ ਗਈ । ਇਹ ੩੧ ਅਕਤੂਬਰ ਨੂੰ ਸ਼ੁਰੂ ਹੋਈ ਅਤੇ ੨ ਦਿਨ ਦੀਆਂ ਬਹਿਸਾਂ ਪਿਛੋਂ ੨ ਨਵੰਬਰ ਨੂੰ ਇਸਨੇ "ਚੀਨੀ ਹਮਲੇ ਵਿਰੁਧ ਕੌਮੀ ਰਖਿਆ ਲਈ" ਨਾਮੀਂ ਮਤਾ ਪਾਸ ਕੀਤਾ ।

## ਅਹਿਮ ਮੋੜ

ਮਤਾ ਭਾਰੀ ਸੰਮਤੀ ਨਾਲ ਪਾਸ ਕੀਤਾ ਗਿਆ। ਦੋ ਮੁਕਾਬਲੇ ਦੇ ਮਤੇ ਵੀ ਸਨ ਜਿਨ੍ਹਾਂ ਨੂੰ ਪਰਵਾਨ ਨਾ ਕੀਤਾ ਗਿਆ। ਦੋ ਨਵੰਬਰ ਦਾ ਮਤਾ ਪਾਰਟੀ ਦੇ ਇਤਿਹਾਸ ਵਿਚ ਇਕ ਅਹਿਮ ਮੋੜ ਸੀ। ਕੁਦਰਤੀ ਗਲ ਹੈ ਕਿ ਇਹ ਸਾਡੀ ਆਪਣੀ ਪਾਰਟੀ ਦੇ ਵਿਚ ਵੀ ਤੇ ਬਾਹਰ ਵੀ ਇਕ ਭਾਰੀ ਬਹਿਸ ਦਾ ਵਿਸ਼ਾ ਬਣਦਾ।

ਚੀਨ ਵਾਲਿਆਂ ਨੇ ਸਭ ਤੋਂ ਵਧ ਭੰਡੀ ਇਸੇ ਮਤੇ ਦੀ ਕੀਤੀ। ਸੋ ਆਉ ਵੇਖੀਏ ਕਿ ਮਤੇ ਦੀ ਮੁਖ ਨੀਤੀ ਕੀ ਹੈ ਅਤੇ ਇਸ ਵਿਰੁਧ ਕੀ ਨੁਕਤਾ ਚੀਨੀ ਕੀਤੀ ਗਈ ਹੈ ?

ਹੇਠਲੇ ੨੧ ਨੁਕਤੇ ਇਸ ਮਤੇ ਤੇ ਮੁਖ-ਨੁਕਤੇ ਹਨ :—

੧. ਕਿ ਚੀਨ ਨੇ ਹਿੰਦ ਵਿਰੁਧ ਹਮਲਾ ਕੀਤਾ ਹੈ ਤੇ ਇਸ ਨੂੰ "ਹਮਲਾਆਵਰ" ਆਖਿਆ ਜਾਂਦਾ ਹੈ।

੨. ਕਿ ਕਮਿਊਨਿਸਟ ਪਾਰਟੀ ਨੂੰ ਦੇਸ਼ ਦੀ ਰਾਖੀ ਦਾ ਜ਼ਰੂਰ ਸਮਰਥਨ ਕਰਨਾ ਚਾਹੀਦਾ ਹੈ।

੩. ਅਸੀਂ ਸਾਰੇ ਮਿਤਰ ਦੇਸ਼ਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਕ ਵਾਰ ਫਿਰ ਅਮਨ-ਭਰੀ ਗਲਬਾਤ ਲਈ ਮਾਹੌਲ ਪੈਦਾ ਕਰਨ ਵਾਸਤੇ ਆਪਣਾ ਸਾਰਾ ਜ਼ੋਰ ਪਾਉਣ, ਜਿਸਦੇ ਅਰਥ ਸਨ :

(ੳ) ਲੜਾਈ ਬੰਦ ਹੋ ਜਾਏ ;

(ਅ) ਚੀਨੀ ਫੌਜਾਂ ਉਥੋਂ ਤਕ ਪਿਛੇ ਹਟ ਜਾਣ ਜਿਥੇ ਉਹ ੭ ਸਤੰਬਰ ੧੯੬੨ ਨੂੰ ਸਨ।

੪. ਕਿ ਟਕਰ ਏਸ਼ਿਆਈ-ਅਫਰੀਕੀ ਏਕਤਾ ਨੂੰ ਭੰਗ ਕਰਦੀ ਹੈ,

੫. ਸਾਮਰਾਜ ਵਿਰੁਧ ਸੰਗਰਾਮ ਨੂੰ ਕਮਜ਼ੋਰ ਕਰਦੀ ਹੈ ; ਤੇ

੬. ਸੰਸਾਰ ਅਮਨ ਲਈ ਖਤਰਾ ਪੈਦਾ ਕਰਦੀ ਹੈ।

੭. ਏਸ਼ੀਆ ਦੇ ਇਨ੍ਹਾਂ ਦੋ ਵਡੇ ਦੇਸ਼ਾਂ ਵਿਚਕਾਰ ਕੀਤੀ ਲੜਾਈ ਤਬਾਹੀ ਭਰੀ ਸਾਬਤ ਹੋਵੇਗੀ ਅਤੇ ਸਭਨਾਂ ਨੂੰ ਇਹ ਰੋਕਣੀ ਚਾਹੀਦੀ ਹੈ।

੮. ਟੱਕਰ ਨੇ ਪਿਛਾਖੜ ਨੂੰ ਤਕੜਿਆਂ ਹੋਣ ਵਿਚ ਸਹਾਇਤਾ ਦਿਤੀ ਹੈ।

੯. ਹਿੰਦ ਦੀ ਅਮਨ ਤੇ ਨਿਰਪਖਤਾ ਦੀ ਪਾਲਸੀ ਲਗਾਤਾਰ ਅਮਲ ਵਿਚ

ਲਿਆਉਣ ਬਾਰੇ ਕੁਝ ਭੁਲਾਂ ਦੇ ਬਾਵਜੂਦ ਬੁਨਿਆਦੀ ਤੌਰ ਤੇ ਠੀਕ ਰਹੀ ਹੈ, ਪਰ ਇਸ ਹਮਲੇ ਨੇ ਭਾਰਤ ਦੀ ਇਸ ਨੀਤੀ ਦੇ ਵਿਰੋਧੀਆਂ ਨੂੰ ਮਜ਼ਬੂਤ ਕੀਤਾ ਹੈ।

੧੦. ਝਗੜਾ ਪਿਛਾਖੜ ਦੇ ਇਹਨਾਂ ਜਤਨਾਂ ਲਈ ਸਹਾਈ ਹੁੰਦਾ ਹੈ ਕਿ ਹਿੰਦ ਨੂੰ ਅੰਗਰੇਜ਼-ਅਮਰੀਕੀ ਸਾਮਰਾਜ ਦੇ ਜੰਗੀ ਕੈਂਪ ਵਿਚ ਧੂਹ ਲਿਜਾਇਆ ਜਾਏ।

੧੧. ਝਗੜਾ ਜੰਗੀ-ਬੁਖਾਰ ਵਧਾਉਂਦਾ ਹੈ ; ਤੇ

੧੨. ਹਿੰਦ ਤੇ ਚੀਨ ਦੇ ਲੋਕਾਂ ਵਿਚਕਾਰ ਮਿਤਰਤਾ ਨੂੰ ਤਬਾਹ ਕਰਦਾ ਹੈ।

੧੩. ਮਤਾ ਚੀਨ ਦੇ ਆਗੂਆਂ ਵਲੋਂ ਹਿੰਦ ਦੀ ਆਰਥਕਤਾ, ਇਸ ਦੇ ਅੰਦਰਲੇ ਹਾਲਾਤ ਤੇ ਇਸਦੀ ਬਦੇਸ਼ੀ ਪਾਲਸੀ ਦੇ ਕੀਤੇ ਗਏ ਨਿਰਣੇ ਨੂੰ ਰਦ ਕਰਦਾ ਹੈ।

੧੪. ਅਸੀਂ ਇਹ ਆਸ ਨਹੀਂ ਸਾਂ ਰਖਦੇ ਕਿ ਇਕ ਸੋਸ਼ਲਿਸਟ ਦੇਸ਼ ਅਮਨ-ਕੈਂਪ ਦੇ ਇਕ ਨਿਰਲੇਪ ਜਮਹੂਰੀ ਦੇਸ਼ ਨਾਲ, ਭਾਵੇਂ ਇਹ ਇਕ ਸਰਮਾਏਦਾਰ ਦੇਸ ਹੈ, ਫੌਜੀ ਟਕਰ ਲਏਗਾ।

੧੫. ਚੀਨ ਨੇ ੮੧ ਪਾਰਟੀਆਂ ਦੀ ਸਮਝ ਦੀ ਉਲੰਘਣਾ ਕੀਤੀ ਹੈ।

੧੬. ਅਸੀਂ ਕਿਸੇ ਕੋਲੋਂ ਵੀ ਵਪਾਰਕ ਨੀਹਾਂ ਉਤੇ ਹਥਿਆਰ ਖਰੀਦਣ ਦੇ ਖਿਲਾਫ ਨਹੀਂ ਭਾਵੇਂ ਬਦੇਸ਼ੀ ਫੌਜਾਂ ਆਉਣ ਦੇ ਵਿਰੁਧ ਹਾਂ।

੧੭. ਅਸੀਂ ਕੌਮੀ ਰਖਿਆ ਲਈ ਕੌਮੀ ਏਕਤਾ ਦਾ ਸਮਰਥਨ ਕਰਦੇ ਹਾਂ।

੧੮. ਅਸੀਂ ਸਰਕਾਰ ਤੋਂ ਮੰਗ ਕਰਦੇ ਹਾਂ ਕਿ ਰਖਿਆ ਦੇ ਬੋਝ ਉਹਨਾਂ ਗਰੀਬਾਂ ਤੇ ਪਾਉਣ ਦੀ ਥਾਂ ਜਿਹੜੇ ਕਿ ਇਸਨੂੰ ਸਹਾਰ ਨਹੀਂ ਸਕਦੇ, ਅਮੀਰਾਂ ਉਤੇ ਪਾਵੇ।

੧੯. ਅਸੀਂ ਸਰਕਾਰ ਤੋਂ ਅਤੇ ਲੋਕਾਂ ਤੋਂ ਮੰਗ ਕਰਦੇ ਹਾਂ ਕਿ ਕੌਮ-ਵਿਰੋਧੀ ਵਿਹਲੜ, ਲੋਟੂਆਂ ਵਿਰੁਧ, ਉਹਨਾਂ ਦੀ ਮੁਨਾਫੇ ਖੋਰੀ, ਵਧੀਆਂ ਕੀਮਤਾਂ ਤੇ ਅਜਾਰੇਦਾਰ ਗਰੋਹਾਂ ਹੱਥੋਂ ਆਰਥਕਤਾ ਦੀ ਤਬਾਹੀ ਵਿਰੁਧ ਕਦਮ ਚੁਕਣ।

੨੦. ਮਿਹਨਤੀ ਲੋਕਾਂ ਦੇ ਹੱਕਾਂ ਤੇ ਜੀਵਨ-ਮਿਆਰ ਦੀ ਰਾਖੀ ਕਰਣ-

੨੧. ਕਮਿਊਨਿਜ਼ਮ ਵਿਰੋਧਤਾ ਤੇ ਪਾਰਟੀ ਉਤੇ ਹਮਲਿਆਂ ਨੂੰ ਪਛਾੜਿਆਜਾਏ।

ਇਨ੍ਹਾਂ ਨੁਕਤਿਆਂ ਉਤੇ ਅਧਾਰ ਰੱਖ ਕੇ ਮਤੇ ਨੇ ਸਭ ਪਾਰਟੀ ਇਕਾਈਆਂ, ਮੈਂਬਰਾਂ ਤੇ ਹਮਦਰਦਾਂ ਨੂੰ ਹੋਕਾ ਦਿਤਾ ਕਿ ਉਹ ਫੌਰੀ ਹਾਲਾਤ ਵਿਚ ਆਪਣੀਆਂ

ਸਰਗਰਮੀਆਂ ਦੀ ਬੁਨਿਆਦ ਇਕ ੭ ਨੁਕਤੀਏ ਪਰੋਗਰਾਮ ਨੂੰ ਬਨਾਉਣ । ਅਸੀਂ ਇਨ੍ਹਾਂ ੭-ਨੁਕਤਿਆਂ ਦਾ ਏਥੇ ਜਿਉਂ ਦਾ ਤਿਉਂ ਹਵਾਲਾ ਦੇਂਦੇ ਹਾਂ ।

(ੳ) ਰੱਖਿਆ ਦੇ ਜਤਨਾ ਦੇ ਸਮਰਥਨ ਵਿਚ ਜਿਹੜੀਆਂ ਲੋਕ ਕਮੇਟੀਆਂ ਬਣਾਈਆਂ ਜਾ ਰਹੀਆਂ ਹਨ ਉਹਨਾਂ ਦੇ ਕੰਮ ਵਿਚ ਸਰਗਰਮ ਹਿੱਸਾ ਲਿਆ ਜਾਏ ।

(ਅ) ਕੌਮੀ ਰੱਖਿਆ ਫੰਡ ਨੂੰ ਇਕੱਠਾ ਕਰਨ ਲਈ ਵਧ ਤੋਂ ਵਧ ਜਤਨ ਕੀਤਾ ਜਾਏ ।

(ੲ) ਰੱਖਿਆ ਲਈ ਤੇ ਲੋਕਾਂ ਦੀਆਂ ਲੋੜਾਂ ਲਈ ਪੈਦਾਵਰ ਵਧਾਉਣ ਵਾਸਤੇ ਦ੍ਰਿੜਤਾ ਨਾਲ ਕੰਮ ਕੀਤਾ ਜਾਏ ।

(ਸ) ਕੀਮਤਾਂ ਦੇ ਚੜ੍ਹਾ, ਬਲੈਕ ਮਾਰਕੀਟ ਅਤੇ ਮੁਨਾਫੇ ਖੋਰੀ ਅਤੇ ਹੋਰ ਸਮਾਜ–ਵਿਰੋਧੀ ਸਰਗਰਮੀਆਂ ਵਿਰੁਧ, ਜਿਹੜੀਆਂ ਕਿਰਤੀ ਲੋਕਾਂ ਤੇ ਕੌਮ ਉਤੇ ਸਟ ਮਾਰਦੀਆਂ ਹਨ, ਲੋਕ ਰਾਏ ਨੂੰ ਜਥੇਬੰਦ ਕੀਤਾ ਜਾਏ ।

(ਹ) ਉਹਨਾਂ ਗਰੋਹਾਂ, ਪਾਰਟੀਆਂ ਤੇ ਅਨਸਰਾਂ ਵਿਰੁਧ ਜਿਹੜੇ ਮੌਜੂਦਾ ਸੰਕਟ ਤੋਂ ਸੌੜੇ ਸਿਆਸੀ ਲਾਭ ਉਠਾਉਣਾ ਚਾਹੁੰਦੇ ਹਨ ਅਣਥੱਕ ਘੋਲ ਕੀਤਾ ਜਾਏ ।

(ਕ) ਹਿੰਦੁਸਤਾਨ ਨੂੰ ਆਪਣੀ ਨਿਰਲੇਪਤਾ ਤੇ ਅਮਨ ਦੀ ਪਾਲਸੀ ਛੱਡਣ ਲਈ ਮਜਬੂਰ ਕਰਨ ਅਤੇ ਏਦਾਂ ਉਸਨੂੰ ਸਾਮ੍ਰਾਜੀ ਕੈਂਪ ਦੇ ਰਹਿਮ ਉਤੇ ਰੱਖਣ ਤੇ ਹਿੰਦੁਸਤਾਨ ਨੂੰ ਇਕ ਲੰਮੀ ਪੂਰੇ ਪੈਮਾਨੇ ਦੀ ਜੰਗ ਵਿਚ ਉਲਝਾਉਣ ਦੇ ਜਤਨਾਂ ਦਾ ਵਿਰੋਧ ਕੀਤਾ ਜਾਏ ।

(ਖ) ਦੇਸ਼ ਦੀ ਇਜ਼ਤ ਤੇ ਅਣਖ ਦੇ ਅਨੁਸਾਰ ਹਿੰਦ ਸਰਕਾਰ ਦੇ ਪੁਰ-ਅਮਨ ਢੰਗ ਨਾਲ ਝਗੜਾ ਮੁਕਾਉਣ ਦੇ ਸਭ ਜਤਨਾਂ ਦਾ ਸਮਰਥਨ ਕੀਤਾ ਜਾਏ ।

ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਭਾਵੇਂ ਕੁਝ ਆਗੂ ਸਾਥੀਆਂ ਤੇ ਪ੍ਰਾਂਤਕ ਇਕਾਈਆਂ ਨੇ ੨੧ ਨੁਕਤਿਆਂ ਵਿਚੋਂ ਕੁਝ ਕੁ ਨਾਲ ਜਾਂ ਮਤੇ ਦੀ ਬੁਨਿਆਦੀ ਨੀਤੀ ਨਾਲ ਅਸੰਮਤੀ ਪ੍ਰਗਟ ਕੀਤੀ, ਇਕ ਵੀ ਇਕਾਈ ਨੇ ਪਰੋਗਰਾਮ ਦੇ ਸੱਤਾਂ ਨੁਕਤਿਆ ਨੂੰ ਅਮਲ ਵਿਚ ਲਿਆਉਣੋਂ ਇਨਕਾਰ ਨਾ ਕੀਤਾ ।

ਚੀਨੀ ਆਗੂਆਂ ਨੇ ਇਸ ਮਤੇ ਨੂੰ ਇਕ-ਵੱਢੋਂ ਭੰਡਿਆ ਹੈ ।

ਮਤੇ ਦੀ ਸਭ ਤੋਂ ਜ਼ਿਆਦਾ ਸਪਸ਼ਟ ਬੋਲੀ ਵਿਚ ਅਤੇ ਖੁਲ੍ਹੀ ਤਰ੍ਹਾਂ ਦੀ ਨੁਕਤਾ ਚੀਨੀ ਤਾਂ ਚੀਨ ਦੇ ਰੇਡੀਉ, ਅਖਬਾਰਾਂ ਤੇ ਬਿਆਨਾਂ ਰਾਹੀਂ ਕੀਤੀ ਜਾਂਦੀ ਰਹੀ ਹੈ ਪਰ ਜਿਹੜੇ ਨੁਕਤੇ ਉਹ ਉਠਾਉਂਦੇ ਹਨ ਕਾਫੀ ਹੱਦ ਤੱਕ ਮਤੇ ਦੇ ਹੋਰਨਾਂ ਨੁਕਤਾ-

ਚੀਨਾਂ ਵਲੋਂ ਵੀ ਉਹੋ ਹੀ ਉਠਾਏ ਜਾ ਰਹੇ ਹਨ।

ਮਤੇ ਵਿਚ ਭੈੜੀਆਂ ਗੱਲਾਂ ਲਭਣਾਂ ਸੰਭਵ ਹੋ ਸਕਦਾ ਹੈ ਪਰ ਮੁਖ ਸੁਆਲ ਇਹ ਹੈ ਕਿ ਕੀ ਮਾਰਕਸੀ–ਲੈਨਿਨੀ ਦ੍ਰਿਸ਼ਟੀ ਕੋਨ ਤੋਂ ਮਤਾ "ਬੁਨਿਆਦੀ ਤੌਰ ਤੇ ਗਲਤ ਹੈ ?" ਨੈਸ਼ਨਲ ਕੌਂਸਲ ਵਿਚ ਬਹਿਸ ਬਿਹਤਰੀ ਲਿਆਉਣ ਬਾਰੇ ਨਹੀਂ ਸਗੋਂ ਮਤੇ ਦੀ ਮੁਖ ਨੀਤੀ ਬਾਰੇ ਸੀ।

## ਕੀ ਸਾਡਾ ਮਤਾ ਬੁਨਿਆਦੀ ਤੌਰ ਤੇ ਗਲਤ ਹੈ ?

ਮਤੇ ਨੇ ਜਿਹੜੇ "ਸਭ ਤੋਂ ਬੁਨਿਆਦੀ" ਨਕਤੇ ਉਠਾਏ ਹਨ ਅਤੇ ਜਿਨ੍ਹਾਂ ਉਤੇਂ ਸਾਰੀ ਪਾਰਟੀ ਦੇ ਅੰਦਰ, ਸਾਡੇ ਵਿਚਾਰ ਅਤੇ ਸਾਡੇ ਤੇ ਦੇਸ ਦੀ ਕੌਮੀ ਰਾਇ ਦੇ ਵਿਚਕਾਰ ਤਿਖੀ ਬਹਿਸ ਹੋਈ ਹੈ, ਉਹ ਦੋ ਹਨ।

**ਰੱਖਿਆ ਤੇ ਹਮਲਾ।** ਕਮਿਊਨਿਸਟ ਵਿਚਾਰਧਾਰਾ ਵਿਚ ਰਖਿਆ ਤੇ ਰਖਿਆ-ਵਾਦ ਦਾ ਸੁਆਲ ਇਕ ਅਹਿਮ ਥਾਂ ਰੱਖਦਾ ਹੈ; ਅਸਲ ਵਿਚ ਇਹ ੧੯੧੪–੧੫ ਦੀ ਸਾਮਰਾਜੀ–ਸੰਸਾਰ–ਜੰਗ ਸਮੇਂ ਲੈਨਿਨ ਤੇ ਸੋਧਵਾਦੀਆਂ ਵਿਚਕਾਰ ਇਕ ਅਮਲ ਤੇ ਸਿਧਾਂਤ ਦਾ ਮੁਖ ਸੁਆਲ ਸੀ।

ਕਮਿਊਨਿਸਟਾਂ ਵਿਚ ਇਹ ਸਆਲ ਕਿ ਦੇਸ ਦੀ ਰਾਖੀ ਕੀਤੀ ਜਾਇ ਜਾਂ ਨਾਂ ਇਸ ਗੱਲ ਨਾਲ ਉਕਾ ਹੀ ਸਬੰਧ ਨਹੀਂ ਰੱਖਦਾ ਕਿ ਕੋਈ ਕਮਿਊਨਿਸਟ ਆਪਣੇ ਦੇਸ ਨੂੰ ਪਿਆਰ ਕਰਦਾ ਹੈ ਜਾਂ ਨਹੀਂ, ਅਤੇ ਕੀ ਉਹ ਆਪਣੇ ਦੇਸ ਦੇ ਕਿਸੇ ਹੋਰ ਦੇਸ ਵਲੋਂ ਹਥਿਆਏ ਜਾਣ ਨੂੰ ਪਸੰਦ ਕਰੇਗਾ ਜਾਂ ਉਸ ਵੱਲ ਬੇਧਿਆਨਾਂ ਰਹੇਗਾ। ਉਹ ਆਪਣੇ ਦੇਸ ਨੂੰ ਪਿਆਰ ਕਰਦਾ ਹੈ ਤੇ ਚਾਹੁੰਦਾ ਹੈ ਕਿ ਇਹ ਆਜ਼ਾਦ ਰਹੇ ਅਤੇ ਕਿਸੇ ਹੋਰ ਦੇਸ ਦੀ ਹੁਕਮਰਾਨੀ ਹੇਠ ਜਾਂ ਹਮਲੇ ਹੇਠ ਨਾ ਰੋਂਦਿਆਂ ਜਾਏ, ਅਤੇ ਉਹ ਇਕ ਦੇਸ ਭਗਤ ਹੈ।

ਪਰ ਫਿਰ ਵੀ ਮਾਮਲਾ ਇਨ੍ਹਾਂ ਸੌਖਾ ਨਹੀਂ। **ਕੌਮ** ਦੀ ਭਾਵਨਾ ਜਿਹੜੀ ਅੱਜ ਅਸੀਂ ਹਿੰਦਸਤਾਨੀ ਮਹਿਸੂਸ ਕਰਦੇ ਹਾਂ ਅਤੇ ਹੋਰ ਲੋਕ ਵੀ ਆਪਣੇ ਦੇਸ ਬਾਰੇ ਮਹਿਸੂਸ ਕਰਦੇ ਹਨ, ਮਨੁਖਾਂ ਦੇ ਮਨ ਵਿਚ ਓਦੋਂ ਹੀ ਉਪਜਦੀ ਹੈ ਜਦੋਂ ਇਕ ਦੇਸ ਸਰਮਾਏਦਾਰੀ ਦੇ ਦੌਰ ਵਿਚ ਦਾਖਲ ਹੋ ਜਾਂਦਾ ਹੈ।

ਜਦੋਂ ਪੁਰਾਣਾ ਸਾਮੰਤਸ਼ਾਹੀ ਸਮਾਜਕ ਢਾਂਚਾ ਨਿਘਰਨਾ ਸ਼ੁਰੂ ਹੋ ਜਾਂਦਾ ਹੈ ਅਤੇ ਨਵਾਂ ਸਰਮਾਏਦਾਰ-ਸਮਾਜ ਤੇ ਸਮਾਜ ਸਬੰਧ ਨਿਸਰਨ ਲੱਗਦੇ ਹਨ, ਕੌਮਵਾਦ

ਇਕ ਭਾਵਨਾ ਵਜੋਂ ਇਕ ਬੱਝੇ ਹੋਏ ਅਹਿਸਾਸ ਵਜੋਂ ਉਦੋਂ ਹੀ ਹੋਂਦ ਵਿਚ ਆਉਂਦਾ ਹੈ। ਇਸੇ ਲਈ ਕਮਿਊਨਿਸਟ ਸਿਧਾਂਤ ਵਿਚ ਕੌਮ ਪ੍ਰਸਤੀ ਨੂੰ ਸਰਮਾਏਦਾਰ ਕੌਮ ਪ੍ਰਸਤੀ ਆਖਿਆ ਜਾਂਦਾ ਹੈ।

ਕੌਮ ਪ੍ਰਸਤੀ ਜਗੀਰੂ, ਵੱਖਰਤਾ ਅਤੇ ਵੰਡ ਨਾਲੋਂ ਅਗੇਰੀ ਅਵਸਥਾ ਹੈ। ਪਰ ਜਦੋਂ ਸਰਮਾਏਦਾਰੀ ਸਾਰੀ ਦੁਨੀਆਂ ਨੂੰ ਆਪਣੀ ਪਕੜ ਵਿਚ ਲੈ ਲੈਂਦੀ ਹੈ ਸਮਾਜਵਾਦ ਉਤੇ ਅਧਾਰਤ ਇਕ ਉਚੇਰੇ ਸਮਾਜੀ ਪ੍ਰਬੰਧ ਦੀ ਭਾਵਨਾ ਹੋਂਦ ਵਿਚ ਆਉਂਦੀ ਹੈ। ਇਹ ਕੌਮ ਪ੍ਰਸਤੀ ਉਤੇ ਨਹੀਂ, ਪ੍ਰੋਲਤਾਰੀ ਕੌਮਾਂਤਰੀਵਾਦ ਉਤੇ ਅਧਾਰਤ ਹੁੰਦੀ ਹੈ।

ਸਰਮਾਏਦਾਰੀ ਆਪਣੇ ਹਿਤਾਂ ਵਿਚ, ਆਪਣੇ ਜਮਾਤੀ ਰਾਜ ਨੂੰ ਦੇਸ ਉਤੇ, ਮਜ਼ਦੂਰ ਜਮਾਤ ਉਤੇ ਤੇ ਹੋਰ ਮਿਹਨਤੀ ਲੋਕਾਂ ਉਤੇ ਮਜ਼ਬੂਤ ਕਰਨ ਲਈ ਕੌਮਵਾਦ ਦੀ ਭਾਵਨਾ ਨੂੰ ਵਰਤਣ ਦੇ ਜਤਨ ਕਰਦੀ ਹੈ। ਕੌਮਵਾਦ ਨੂੰ ਸਰਮਾਏ-ਦਾਰੀ ਮਜ਼ਦੂਰ ਸ਼੍ਰੇਣੀ ਦੇ ਜਮਾਤੀ ਘੋਲ ਨੂੰ ਦਬਾਉਣ ਜਾ ਉਤੇ ਗ਼ਲਬਾ ਪਾਉਣ ਲਈ ਵੀ ਵਰਤਦੀ ਹੈ।

ਇਹ ਕੌਮ ਦੇ ਅਖੌਤੀ ਚੁੜੇਰੇ ਹਿਤਾਂ ਨੂੰ ਇਕ ਜਮਾਤ ਦੇ ਸੌੜੇ ਹਿਤਾਂ ਦੇ ਮੁਕਾ-ਬਲੇ ਤੇ ਖੜਾ ਕਰਨ ਦੇ ਯਤਨ ਕਰਦੀ ਹੈ। ਇਹ ਮੰਗ ਕਰਦੀ ਹੈ ਕਿ ਦੂਜੇ ਦੇਸ਼ ਵਿਰੁਧ ਇਸ ਦੀ ਲੜਾਈ ਵਿਚ ਪਰੋਲਤਾਰੀ ਆਪਣੇ ਜਮਾਤੀ ਹਿਤਾਂ ਨੂੰ ਅਤੇ ਪਰੋਲਤਾਰੀ ਕੌਮਾਂਤਰੀਵਾਦ ਦੇ ਸੁਆਲ ਨੂੰ ਲਾਂਭੇ ਰਖਕੇ ਆਪਣੀ ਸਰਮਾਏਦਾਰੀ ਪਿਛੇ ਲਾਮਬੰਦ ਹੋਵੇ।

ਜਮਾਤੀ ਰਾਜ ਦੇ ਪ੍ਰਬੰਧ ਵਿਚ, ਮੌਜੂਦਾ ਹਾਲਤ ਵਿਚ ਸਰਮਾਏਦਾਰੀ ਦੇ ਰਾਜ ਵਿਚ, ਦੇਸ ਦੀ ਰਖਿਆ ਦੇ ਅਰਥ ਕੀ ਹਨ? ਭਾਵੇਂ ਮਜ਼ਦੂਰ ਜਮਾਤ ਤੇ ਇਸਦੀ ਪਾਰਟੀ ਸਰਮਾਏਦਾਰ ਜਮਾਤ ਨੂੰ ਪਸੰਦ ਕਰਦੇ ਹੋਣ ਤੇ ਇਸ ਵਿਰੁਧ ਲੜ ਰਹੇ ਹੋਣ, ਜਦੋਂ ਵੀ ਕੋਈ ਵਿਅਕਤੀ ਦੇਸ ਦੀ ਰਾਖੀ ਦੀ ਜ਼ਿਮੇਵਾਰੀ ਮੰਨ ਲੈਂਦਾ ਹੈ, ਉਹ ਦੇਸ਼ ਦੀ ਸਰਮਾਏਦਾਰ ਜਮਾਤ ਦੀ ਹਕੂਮਤ ਦੇ ਸਮਰਥਨ ਲਈ ਸਹਿਮਤ ਹੋ ਜਾਂਦਾ ਹੈ।

ਕਿਉਂਕਿ ਸਰਕਾਰ ਤੋਂ ਲਾਂਭੇ ਰਹਿਕੇ ਦੇਸ ਦੀ ਰਾਖੀ ਅਸੰਭਵ ਹੈ। ਦੋ ਵੱਖ ਵਖ ਜਮਾਤਾਂ ਦੀਆ ਦੋ ਫੌਜਾਂ, ਦੋ ਵਖ ਵਖ ਤਰੀਕਿਆਂ ਨਾਲ ਤੇ ਦੋ ਵਖਰੀਆਂ ਲੀਡਰ-ਸ਼ਿਪਾਂ ਹੇਠ ਇਕੋ ਹੀ ਦੇਸ ਦੀ ਰਾਖੀ ਨਹੀਂ ਕਰ ਸਕਦੀਆਂ ਜਦ ਤਕ ਕਿ ਚੀਨ ਦੇ

ਜਾਪਾਨ ਵਿਰੋਧੀ ਜੰਗ ਦੇ ਸਮੇਂ ਵਾਂਗ ਦੋਹਾਂ ਜਮਾਤਾਂ ਨੇ ਦੋ ਵਖਰੀਆਂ ਸਰਕਾਰਾਂ ਨਾ ਬਣਾ ਲਈਆਂ ਹੋਣ।

ਸੋ, ਪਰੋਲਤਾਰੀ ਕੌਮਾਂਤਰੀਵਾਦ ਇਕ ਮਹਿਦੂਦ ਕੰਮ ਲਈ ਅਥਵਾ ਦੇਸ ਦੀ ਰਾਖੀ ਲਈ ਸਰਮਾਏਦਾਰ-ਕੌਮਵਾਦ ਨਾਲ ਜੁੜ ਖਲੋਂਦਾ ਹੈ। ਇਸ ਆਧਾਰ ਉਤੇ ਸਾਡੇ ਨੁਕਤਾਚੀਨਾਂ ਨੇ ਰਖਿਆ ਦਾ ਸਮਰਥਨ ਕਰਨ ਵਾਲੇ ਸਾਡੇ ਮਤੇ ਨੂੰ ਤੰਗ ਨਜ਼ਰ ਕੌਮ ਪ੍ਰਸਤੀ, ਸਰਮਾਏਦਾਰ-ਕੌਮਵਾਦ, ਪਰੋਲਤਾਰੀ-ਕੌਮਵਾਦ ਨਾਲ ਗਦਾਰੀ ਅਤੇ ਸਰਮਾਏਦਾਰੀ ਦੇ ਪਿਛ-ਲਗ ਬਨਣਾ ਆਦਿ ਆਖਿਆ ਹੈ। ਚੀਨ ਦੇ "**ਸ਼ੀਸ਼ੇ**" ਵਿਚ ਆਖਿਆ ਗਿਆ ਹੈ:

"ਘਰੋਗੀ ਖੇਤਰ ਵਿਚ ਡਾਂਗੇ ਜੁੰਡਲੀ ਦੀ ਤੰਗ ਨਜ਼ਰ ਕੌਮਪ੍ਰਸਤੀ ਹਿੰਦੁਸਤਾਨ ਦੇ ਵਡੇ ਸਰਮਾਏਦਾਰਾਂ ਤੇ ਵਡੇ ਜਗੀਰਦਾਰਾਂ ਤੇ ਪਿਛੇ ਖਿਚੂ ਕੌਮਵਾਦੀ ਮੰਤਵਾਂ ਦੀ ਸੇਵੀ ਹੈ, ਕੌਮਾਂਤਰੀ ਖੇਤਰ ਵਿਚ, ਇਹ ਅਮਰੀਕੀ ਸਾਮਰਾਜ ਦੇ ਮੰਤਵਾਂ ਦੀ ਸੇਵੀ ਹੈ ਜਿਹੜਾ ਕਿ ਭਾਰਤ ਵਿਚ ਨਵੇਂ ਬਸਤੀਵਾਦੀ ਪ੍ਰਬੰਧ ਨੂੰ ਫੈਲਾ ਰਿਹਾ ਹੈ।...... ਉਨ੍ਹਾਂ ਦੀ ਪਾਲਸੀ ਕੌਮਾਂਤਰੀ ਪਰੋਲਤਾਰੀ ਨਾਲ ਵੀ ਅਤੇ ਹਿੰਦੀ ਲੋਕਾਂ ਨਾਲ ਵੀ ਗਦਾਰੀ ਦੇ ਤੁਲ ਹੈ।

ਇਸ ਨੁਕਤਾਚੀਨੀ ਪਿਛੇ ਕਿਹੜਾ ਮਨਤਕ ਕੰਮ ਕਰ ਰਿਹਾ ਹੈ?

ਕੀ ਆਪਣੀ ਸਰਮਾਏਦਾਰੀ ਦਾ ਸਮਰਥਨ **ਸਦਾ** ਹੀ ਕੌਮਾਂਤਰੀ ਪਰੋਲਤਾਰੀ ਨਾਲ ਗਦਾਰੀ ਹੁੰਦਾ ਹੈ? ਕਿਨ੍ਹਾਂ ਹਾਲਾਤ ਵਿਚ ਇਹ ਪਰੋਲਤਾਰੀ ਕੌਮਾਂਤਰੀਵਾਦ ਨਾਲ ਇਕ ਸੁਰ ਹੋ ਸਕਦਾ ਹੈ? ਮੁਕਦੀ ਗਲ ਕਿਸ ਕਿਸਮ ਦੀ ਜੰਗ ਵਿਚ ਮਜ਼ਦੂਰ ਜਮਾਤ ਤੇ ਕਮਿਊਨਿਸਟ ਪਾਰਟੀ ਨੂੰ ਸਰਮਾਏਦਾਰ ਜਮਾਤ ਨਾਲ ਕੁਝ ਸਮੇਂ ਲਈ ਜਮਾਤੀ ਗਠ-ਜੋੜ ਕਾਇਮ ਕਰਨਾ ਚਾਹੀਦਾ ਹੈ?

## ਸਾਂਝੀ ਸਮਝ ਤੇ ਮਤਭੇਦ

ਇਸ ਸੁਆਲ ਬਾਰੇ ਇਕ ਆਮ ਸਾਂਝੀ ਸਮਝ ਮੌਜੂਦ ਹੈ, ਪਰ ਜਿਵੇਂ ਵਿਚਾਰ-ਧਾਰਾ ਦੇ ਕਈ ਸੁਆਲਾਂ ਬਾਰੇ ਮਤਭੇਦ ਪੈਦਾ ਹੋ ਚੁਕੇ ਹਨ, ਇਸ ਨੁਕਤੇ ਬਾਰੇ ਵੀ ਮਤਭੇਦ ਹੋ ਸਕਦੇ ਹਨ।

ਜਿਨ੍ਹਾਂ ਦਿਨਾਂ ਵਿਚ ਸਰਮਾਏਦਾਰ ਕੌਮਾਂ ਹੋਂਦ ਵਿਚ ਆਈਆਂ ਅਤੇ ਉਨ੍ਹਾਂ ਇਕ ਦੂਜੇ ਵਿਰੁਧ ਹਮਲੇ ਸ਼ੁਰੂ ਕੀਤੇ, ਨਵੀਂ ਉਠੀ ਮਜ਼ਦੂਰ ਜਮਾਤ ਨੂੰ ਇਸ ਮਸਲੇ ਨਾਲ ਵਾਹ ਪਿਆ। ਅਤੇ ਇਸ ਨੂੰ ਹਰ ਦੇਸ ਦੀ ਹਾਲਤ ਅਤੇ ਉਸਦੇ ਵਿਕਾਸ ਦੀ

ਪਧਰ ਦੇ ਆਧਾਰ ਉਤੇ ਸੁਲਝਾਇਆ ਗਿਆ।

ਫੇਰ ਸਾਮਰਾਜਵਾਦ ਆ ਗਿਆ, ਜਦੋਂ ਸਨਅਤੀ ਸਰਮਾਏਦਾਰ ਦੇਸਾਂ ਨੇ ਮੰਡੀਆਂ ਲਈ ਅਤੇ ਸਰਮਾਏ ਦੀ ਬਰਾਮਦ ਤੇ ਲੁਟ ਖਸੁਟ ਲਈ ਨੌਆਬਾਦੀਆਂ ਨੂੰ ਸਰ ਕੀਤਾ· ਉਹ ਸਾਰੇ ਸੰਸਾਰ ਵਿਚ ਸਰਮਾਏਦਾਰੀ ਦੀਆਂ ਜਾਬਰ ਜੰਗਾਂ ਦੇ ਚੜ੍ਹਤ ਦੇ ਦਿਹਾੜੇ ਸਨ।

ਗੁਲਾਮ ਦੇਸ਼ਾਂ ਵਿਚ, ਜਿਥੇ, ਕਿਤੇ ਜੇਤੂ ਸਾਮਰਾਜੀਆਂ ਵਲੋਂ ਸਰਮਾਏਦਾਰੀ ਸਬੰਧ ਲਾਗੂ ਕਰਨ ਦੇ ਸਿਟੇ ਵਜੋਂ ਪਰੋਲਤਾਰੀ ਹੋਂਦ ਵਿਚ ਆ ਗਈ ਸੀ, ਉਸਦਾ ਫਰਜ਼ ਇਹ ਬਣਦਾ ਸੀ ਕਿ ਉਹ ਕੌਮੀ ਸਰਮਾਏਦਾਰੀ ਨਾਲ ਰਲਕੇ ਸਾਮਰਾਜੀਆਂ ਨੂੰ ਭੰਜ ਦੇਵੇ।

ਅਜਿਹੀ ਹਾਲਤ ਵਿਚ ਪ੍ਰੋਲਤਾਰੀ ਕੌਮਾਂਤਰੀਵਾਦ ਦੇ ਆਦਰਸ਼ ਦੀ ਸੇਵਾ ਮਜ਼ਦੂਰ ਜਮਾਤ, ਅਗੇ ਵਧੂ (ਸਰਮਾਏਦਾਰ) ਕੌਮਵਾਦ ਰਾਹੀਂ ਕਰਦੀ ਸੀ। ਦੋਹਾਂ ਵਿਚ ਵਿਰੋਧਤਾ ਨਹੀਂ ਸੀ, ਸਗੋਂ ਉਹ ਇਕ ਦੂਜੇ ਦੇ ਸਹਾਈ ਸਨ।

ਸਾਮਰਾਜੀ ਦੇਸ਼ਾਂ ਵਿਚ ਪਰੋਲਤਾਰੀ ਦਾ ਇਹ ਫਰਜ਼ ਸੀ ਕਿ ਉਹ ਆਪਣੀ ਸਰਮਾਏਦਾਰੀ ਦੀ ਨੌਆਬਾਦੀਆਂ ਜਿਤਣ ਅਤੇ ਉਨ੍ਹਾਂ ਨੂੰ ਗੁਲਾਮ ਬਨਾਉਣ ਵਿਚ ਸਹਾਇਤਾ ਕਰਨ ਤੋਂ ਇਨਕਾਰ ਕਰੇ, ਅਤੇ ਗੁਲਾਮ ਕੌਮਾਂ ਦੀ ਆਜ਼ਾਦੀ ਦੀ ਲਹਿਰ ਦਾ ਸਮਰਥਨ ਕਰੇ।

ਜਦੋਂ ਦੋ ਸਾਮਰਾਜੀ ਦੇਸ਼ਾਂ ਵਿਚਕਾਰ ਜੰਗ ਹੋਵੇ, ਜਿਵੇਂ ਕਿ ੧੯੧੪-੧੮ ਵਿਚ ਸੀ, ਮਜ਼ਦੂਰ ਜਮਾਤ ਦੇ ਪਰੋਲਤਾਰੀ ਕੌਮਾਂਤਰੀਵਾਦ ਦਾ ਵਤੀਰਾ ਕੀ ਹੁੰਦਾ ਹੈ ? ਇਹ ਜੰਗ ਸੰਸਾਰ ਦੀਆਂ ਮੰਡੀਆਂ ਦੇ ਹਿਸੇ ਪਾਉਣ ਲਈ, ਸਾਮਰਾਜੀ ਡਾਕੂਆਂ ਵਿਚ ਸੰਸਾਰ ਨੂੰ ਮੁੜ ਵੰਡਣ ਲਈ ਹੈ। ਭਾਵੇਂ ਹਰ ਡਾਕੂ ਬਹਾਨਾ ਇਹ ਕਰਦਾ ਹੈ ਕਿ ਦੂਜੇ ਨੇ ਉਸ ਉਤੇ ਹਮਲਾ ਕੀਤਾ ਹੈ ਅਤੇ ਮਜ਼ਦੂਰ ਜਮਾਤ ਨੂੰ ਹੋਕਾ ਦੇਂਦਾ ਹੈ ਕਿ ਉਹ ਦੇਸ਼ ਦੀ ਰਾਖੀ, ਅਥਵਾ ਡਾਕੂਆਂ ਦੀ ਸਰਕਾਰ ਤੇ ਉਸ ਦੀ ਲੋਟੂ ਪਾਲਸੀ ਦੀ ਰਾਖੀ, ਲਈ ਉਠੇ। ਇਸ ਮੁਆਮਲੇ ਵਿਚ ਲੈਨਿਨ ਨੇ ਜੰਗ ਦਾ ਤੇ ਰੂਸ ਦੀ ਜ਼ਾਰਸ਼ਾਹੀ ਸਰਕਾਰ ਦਾ ਅਤੇ ਕਾਰਲ ਲੀਬਨੇਸ਼ਤੇ ਨੇ ਜਰਮਨ ਸਰਕਾਰ ਦਾ ਸਾਥ ਦੇਣੋਂ ਨਾਂਹ ਕਰ ਦਿਤੀ। ਲੈਨਿਨ ਨੇ ਸਾਮਰਾਜੀ ਜੰਗ ਨੂੰ ਘਰੋਗੀ ਜੰਗ ਵਿਚ ਬਦਲਣ ਦਾ ਨਾਹਰਾ ਦਿਤਾ।

ਇਸ ਮੁਆਮਲੇ ਵਿਚ "ਰਖਿਆਵਾਦ" ਪਰੋਲਤਾਰੀ ਕੌਮਾਂਤਰੀਵਾਦ ਨਾਲ

ਧਰੋਹ ਸੀ। ਜਿਉਂ ਹੀ ਸੋਵੀਅਤ ਸਰਕਾਰ ਦੀ ਸਥਾਪਨਾ ਹੋਈ, ਲੈਨਿਨ ਨੇ ਜਰਮਨੀ ਨਾਲ ਅਮਨ ਸੰਧੀ ਦਾ ਸੱਦਾ ਦਿਤਾ ਅਤੇ ਅੰਗਰੇਜ਼ ਅਮਰੀਕਨ ਸਾਮਰਾਜੀਆਂ ਦੀ ਅਗਵਾਈ ਹੇਠ ਸੋਵੀਅਤ ਸਰਕਾਰ ਨੂੰ ਉਲਟਾਉਣ ਲਈ ੧੪ ਦੇਸ਼ਾਂ ਦੀ ਚੜ੍ਹਾਈ ਤੋਂ ਸੋਵੀਅਤ ਯੂਨੀਅਨ ਦੀ ਰਾਖੀ ਦਾ ਵੀ ਹੋਕਾ ਦਿਤਾ।

ਸੋ ਜੰਗ ਤੇ ਰਾਖੀ ਸੰਬੰਧੀ ਪ੍ਰੋਲਤਾਰੀ ਕੌਮਾਂਤਰੀਵਾਦ ਦੇ ਵਡੇ ਪ੍ਰਸਤਾਵ ਮੌਜੂਦ ਹਨ। ਸਾਮਰਾਜ ਨੂੰ ਉਲਟਾਉਣ ਦੀ ਜੰਗ, ਸਾਮਰਾਜ ਦੇ ਹਮਲੇ ਤੋਂ ਬਚਾਓ ਦੀ ਜੰਗ, ਕਿਸੇ ਦੇਸ਼ ਦੀ, ਭਾਵੇਂ ਉਹ ਸਰਮਾਏਦਾਰ ਵੀ ਹੋਵੇ, ਅਜ਼ਾਦੀ ਨੂੰ ਸਾਮਰਾਜੀ ਹਮਲੇ ਤੋਂ ਬਚਾਉਣ ਦੀ ਜੰਗ,—ਇਹ ਸਭ ਹਕੀ ਜੰਗਾਂ ਹਨ ਅਤੇ ਅਜੇਹੀਆਂ ਜੰਗਾਂ ਵਿਚ ਮਜ਼ਦੂਰ ਜਮਾਤ ਤੇ ਕਮਿਊਨਿਸਟਾਂ ਨੂੰ ਕੌਮੀ ਸਰਮਾਏਦਾਰੀ ਨਾਲ ਮਿਲਕੇ ਏਹਨਾਂ ਨੂੰ ਲੜਣ ਲਈ ਸਾਂਝਾ ਮੋਰਚਾ ਬਨਾਉਣਾ ਚਾਹੀਦਾ ਹੈ।

ਪਰ ਲੈਨਿਨ ਦੇ ਦਿਨਾਂ ਵਿਚ ਇਕ ਮਸਲਾ ਹੋਂਦ ਵਿਚ ਨਹੀਂ ਸੀ ਆਇਆ। ਸੋਸ਼ਲਿਸਟ ਰਾਜਾਂ ਵਿਚਕਾਰ ਮਤ ਭੇਦਾਂ ਦਾ ਜਾਂ ਇਕ ਸੋਸ਼ਲਿਸਟ ਤੇ ਦੂਜੇ ਨਵੇਂ ਅਜ਼ਾਦ, ਨਿਰਲੇਪ, ਸਾਮਰਾਜ-ਵਿਰੋਧੀ, ਜਮਹੂਰੀ ਰਾਜ ਵਿਚਕਾਰ ਮਤਭੇਦਾਂ ਦਾ ਮਸਲਾ।

ਇਹੋ ਜਿਹਾ ਮਸਲਾ ਦੂਜੀ ਸੰਸਾਰ ਜੰਗ ਤੋਂ ਪਿਛੋਂ ਹੀ ਪੈਦਾ ਹੋਇਆ ਹੈ, ਜਦੋਂ ੧੨ ਦੇਸ਼ ਸੋਸ਼ਲਿਸਟ ਬਣ ਗਏ ਤੇ ਕਈ ਹੋਰ ਦੇਸ਼ ਸਾਮਰਾਜ ਤੋਂ ਆਜ਼ਾਦ ਹੋ ਗਏ। ਕੁਝ ਸਰਮਾਏਦਾਰ ਜਮਹੂਰੀਅਤਾਂ ਬਣ ਗਈਆਂ ਕੁਝ ਕੌਮੀ ਜਮਹੂਰੀਅਤਾਂ ਅਤੇ ਕੁਝ ਅਜੇ ਕੌਮ ਦੇ ਤੌਰ ਤੇ ਉਭਰ ਹੀ ਰਹੇ ਹਨ।

ਇਹ ਸਾਫ ਹੈ ਕਿ ਸੋਸ਼ਲਿਸਟ ਰਾਜਾਂ ਵਿਚਕਾਰ ਮਤ ਭੇਦ ਹਥਿਆਰ ਬੰਦ ਟਕਰਾਂ ਜਾਂ ਜੰਗ ਰਾਹੀਂ ਹਲ ਨਹੀਂ ਹੋ ਸਕਦੇ ਤੇ ਨਾਂ ਹੀ ਹੋਣੇ ਚਾਹੀਦੇ ਹਨ। ਉਹ ਪਏ ਮਤ ਭੇਦ ਰਖਣ ਤੇ ਝਗੜਣ ਵੀ ਪਰ ਝਗੜਾ ਉਹਨਾਂ ਨੂੰ ਅਮਨ ਭਰੇ ਤਰੀਕਿਆਂ ਨਾਲ ਹੀ ਮਿਟਾਉਣਾ ਚਾਹੀਦਾ ਹੈ।

ਸੋਸ਼ਲਿਸਟ ਰਾਜਾਂ ਵਿਚਕਾਰ ਤਿਖੇ ਮਤ ਭੇਦਾਂ ਲਈ ਕੋਈ ਬਾਹਰ ਮੁਖੀ ਤੱਤ ਮੌਜੂਦ ਨਹੀਂ ਕਿਉਂਕਿ ਉਹਨਾਂ ਦਾ ਅਰਥਚਾਰਾ ਲੋਟੂ ਜਮਾਤਾਂ ਦੇ ਰਾਜ ਤੇ ਅਧਾਰਤ ਨਹੀਂ। ਉਹਨਾਂ ਦੇ ਅਰਥਚਾਰੇ ਸਰਮਾਏਦਾਰ ਮੁਕਾਬਲੇ ਤੇ ਸੰਕਟ ਉਤੇ ਨਹੀਂ ਸਗੋਂ ਸੋਸ਼ਲਿਸਟ ਮਿਲਵਰਤਨ ਤੇ ਮੇਹਨਤ ਦੀ ਵੰਡ ਉਤੇ ਅਧਾਰਤ ਹਨ, ਜਿਵੇਂ ਕਿ

"ਕੋਮੀਕੋਨ" ਦੇਸ਼ਾਂ (ਸੋਵੀਅਤ ਯੂਨੀਅਨ ਤੇ ਪੂਰਬੀ ਯੂਰਪ ਦੇ ਸੋਸ਼ਲਿਸਟ ਦੇਸ਼ਾਂ ਦੀ ਆਰਥਕ ਜਥੇਬੰਦੀ) ਦੇ ਉਦੇਸ਼ ਪਤਰ ਵਿਚ ਦਰਜ ਹੈ।

**ਇਕ ਨਵੀਂ ਕਿਸਮ ਦਾ ਮਤ ਭੇਦ**—ਹਿੰਦ ਚੀਨ ਮਤ ਭੇਦ ਬਿਲਕੁਲ ਨਵੀਂ ਕਿਸਮ ਦੇ ਹਨ ਏਸ ਮੁਆਮਲੇ ਵਿਚ ਇਕ ਰਾਜ ਸੋਸ਼ਲਿਸਟ ਹੈ ਤੇ ਦੂਜਾ ਸਰਮਾਏਦਾਰ। ਸੋਸ਼ਲਿਸਟ ਰਾਜ ਵਿਚ ਤਾਕਤ ਮਜ਼ਦੂਰ ਜਮਾਤ ਦੇ ਹਥ ਹੈ ਅਤੇ ਇਹ ਜਮਾਤਾਂ ਦਾ ਖਾਤਮਾ ਕਰ ਰਿਹਾ ਤੇ ਸਮਾਜਵਾਦ ਉਸਾਰ ਰਿਹਾ ਹੈ। ਸਰਮਾਏਦਾਰ ਰਾਜ ਵਿਚ ਤਾਕਤ ਸਰਮਾਏਦਾਰੀ ਦੇ ਹਥ ਵਿਚ ਜੇਹੜੀ ਮਜ਼ਦੂਰਾਂ, ਕਿਸਾਨਾਂ ਅਤੇ ਦਰਮਿਆਨੇ ਲੋਕਾਂ ਦੀ ਲੁਟ ਕਰਦੀ ਹੈ ਅਤੇ ਸਰਮਾਏਦਾਰੀ ਉਸਾਰ ਰਹੀ ਹੈ।

ਸੋ ਆਰਥਕ ਵਿਕਾਸ ਦੇ ਖੇਤਰ ਵਿਚ ਦੋਵੇਂ ਇਕ ਦੂਜੇ ਤੋਂ ਉਲਟੇ ਰੁਖ ਵਲ ਜਾ ਰਹੀਆਂ ਹਨ। ਜਿਵੇਂ ਹਿੰਦ ਨੇ ਸੋਸ਼ਲਿਜ਼ਮ ਦਾ ਨਿਸ਼ਾਨਾ ਅਪਣਾਇਆ ਹੈ ਪਰ ਸਰਕਾਰ ਜੋ ਕੁਝ ਉਸਾਰ ਰਹੀ ਹੈ ਉਹ ਸੋਸ਼ਲਿਜ਼ਮ ਨਹੀਂ ਸਰਮਾਏਦਾਰੀ ਹੈ। ਨਿਜੀ ਤੇ ਰਾਜਕੀ ਸਰਮਾਏਦਾਰੀ।

ਜਦੋਂ ਦੋ ਅਜੇਹੇ ਰਾਜਾਂ ਵਿਚਕਾਰ ਟਕਰ ਹੋ ਜਾਏ ਤੇ ਜੰਗ ਛਿੜ ਪਏ ਤੇ ਕੀ ਸਰਮਾਏਦਾਰ ਰਾਜ ਦੀ ਮਜ਼ਦੂਰ ਜਮਾਤ ਤੇ ਕਮਿਊਨਿਸਟਾਂ ਨੂੰ ਆਪਣੀ ਸਰਮਾਏਦਾਰ ਸਰਕਾਰ ਦਾ ਸਮਰਥਨ ਕਦਾਚਿਤ ਨਹੀਂ ਕਰਨਾਂ ਚਾਹੀਦਾ ਤੇ ਵਿਰੋਧ ਹਮੇਸ਼ਾਂ ਕਰਨਾ ਚਾਹੀਦਾ ਹੈ ? ਜਾਂ ਕੀ, ਹਥਲੇ ਮੁਆਮਲੇ ਵਿਚ, ਸਾਡਾ ਰਾਖੀ ਦਾ ਨਾਹਰਾ ਪਰੋਲਤਾਰੀ ਕੌਮਾਂਤਰੀਵਾਦ ਦੇ ਨੁਕਤੇ ਤੋਂ ਠੀਕ ਹੈ ?

ਸਾਡੇ ਮਤੇ ਦੇ ਕੁਝ ਵਿਰੋਧੀ ਆਖਦੇ ਹਨ ਕਿ ਰਾਖੀ ਦਾ ਨਾਹਰਾ ਮਜ਼ਦੂਰ ਜਮਾਤ ਨੂੰ ਸੋਸ਼ਲਿਸਟ ਰਾਜ ਵਿਰੁਧ ਸਰਮਾਏਦਾਰ ਪਿਛੇ ਖੜਾ ਕਰ ਦੇਂਦਾ ਹੈ ਇਸ ਲਈ ਏਹ ਕੌਮਾਂਤਰੀਵਾਦ ਦੇ ਵਿਰੁਧ ਹੈ।

ਇਸ ਦਲੀਲ ਵਿਚ ਇਹ ਸਚ ਦੇ ਤੌਰ ਤੇ ਮਿਥ ਲਿਆ ਜਾਂਦਾ ਹੈ ਕਿ ਸੋਸ਼ਲਿਸਟ ਰਾਜ ਅਭੁਲ ਹੈ, ਇਹ ਕੋਈ ਗਲਤੀ ਨਹੀਂ ਕਰਦਾ ਅਤੇ ਕਿਉਂਕਿ ਬਾਹਰਮੁਖੀ ਪਖ ਤੋਂ ਇਸ ਨੂੰ ਨੌਆਬਾਦੀਆਂ ਤੇ ਪ੍ਰਾਧੀਨ ਰਾਜਾਂ ਦੀ ਲੋੜ ਨਹੀਂ ਇਸ ਲਈ ਇਹ ਉਦੋਂ ਤਕ ਜੰਗ ਕਰ ਹੀ ਨਹੀਂ ਸਕਦਾ ਜਦੋਂ ਤਕ ਪਹਿਲਾਂ ਏਸ ਉਤੇ ਹਮਲਾ ਨਾਂ ਕੀਤਾ ਜਾਏ। ਕਿਸੇ ਨਵ ਅਜ਼ਾਦ ਸੁਤੰਤਰ ਦੇਸ਼ ਨਾਲ ਜੰਗ ਸੋਸ਼ਲਿਜ਼ਮ ਦੇ ਖਾਸੇ ਦੇ ਵਿਰੁਧ ਹੈ। ਨਵੇਂ ਜੁਗ ਵਿਚ ਤਾਂ ਇਹ ਉਦੋਂ ਤਕ ਸਾਮਰਾਜੀ ਰਾਜਾਂ

ਨਾਲ ਵੀ ਜੰਗ ਨਹੀਂ ਛੇੜਦਾ ਜਦ ਤਕ ਉਹ ਪਹਿਲ ਨਾ ਕਰਨ।

ਇਸ ਲਈ ਹਿੰਦ ਚੀਨ ਝਗੜੇ ਵਿਚ ਕੁਝ ਸਾਥੀ ਬੜੇ ਜ਼ੋਰ ਨਾਲ ਦਲੀਲ ਦੇਂਦੇ ਹਨ ਕਿ ਹਮਲਾ ਪਹਿਲਾਂ ਹਿੰਦ ਨੇ ਕੀਤਾ, ਜਿਸ ਨੇ ਇਕ "ਗੈਰ ਕਾਨੂੰਨੀ" ਹਦ, ਉਤੇ ਦਾਅਵਾ ਕਰਕੇ ਉਸਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਤੇ ਟਕਰ ਏਸੇ ਕਾਰਨ ਹੀ ਹੋਈ। ਇਸ ਲਈ ਇਹ ਸੁਆਲ ਬੜਾ ਵਡਾ ਬਣ ਗਿਆ ਕਿ ਪਹਿਲਾਂ ਹਮਲਾ ਕਿਸ ਨੇ ਕੀਤਾ ਕਿਉਂਕਿ ਸਾਡੇ ਰਾਖੀ ਦੇ ਨਾਹਰੇ ਠੀਕ ਜਾਂ ਗਲਤ ਹੋਣ ਦਾ ਫੈਸਲਾ ਏਹੋ ਗਲ ਕਰਦੀ ਸੀ। ਇਸ ਲਈ ਚੀਨ ਵਾਲਿਆਂ ਨੇ ਇਹ ਗਲ ਸਾਬਤ ਕਰਨ ਲਈ ਆਪਣਾ ਪੂਰਾ ਟਿਲ ਲਾਇਆ ਕਿ ਹਿੰਦ ਅਮਰੀਕੀ ਸਾਮਰਾਜੀਆਂ ਦਾ ਅਡਾ ਬਣ ਗਿਆ ਹੈ ਅਤੇ ਹਿੰਦੀ ਸਰਮਾਏਦਾਰੀ ਪਸਾਰਵਾਦੀ ਬਣ ਗਈ ਹੈ। ਇਸ ਨੂੰ ਬੁਨਿਆਦੀ ਦਲੀਲ ਮੰਨਕੇ, ਉਹਨਾਂ ਜੋ ਕੁਝ ਪਿਛੋਂ ਕੀਤਾ ਉਹਨਾਂ ਦੀ ਰਾਏ ਵਿਚ ਉਹ ਪਰੋਲਤਾਰੀ ਕੌਮਾਂਤਰੀਵਾਦ ਮੁਤਾਬਕ ਹਕੀ ਬਣ ਜਾਂਦਾ ਹੈ।

## -ਸਾਡਾ ਦ੍ਰਿਸ਼ਟੀਕੋਨ

ਸਾਡਾ ਦ੍ਰਿਸ਼ਟੀਕੋਨ ਇਹ ਰਿਹਾ ਹੈ ਕਿ—**ਪਹਿਲੀ ਗੱਲ,** ਮੈਕਮੋਹਨ ਲਾਈਨ ਦੇ ਦਖਣ ਵਲ ਹਮਲਾ ਨਾਵਾਜਬ ਹੈ, ਇਹ ਸਾਡੀ ਪਾਰਟੀ ਨੂੰ ਦਿਤੇ ਇਕ ਵਚਨ ਦੇ ਅਤੇ ਚੀਨ ਵਲੋਂ ਹਿੰਦ ਸਰਕਾਰ ਨੂੰ ਦਿਤੇ ਉਸ ਭਰੋਸੇ ਦੇ ਵਿਰੁਧ ਹੈ ਕਿ ਚੀਨੀ ਇਹ ਲਾਈਨ ਨਹੀਂ ਉਲੰਘਣਗੇ। ਇਸ ਲਾਈਨ ਨੂੰ ਪਹਿਲਾਂ ਭਾਵੇਂ ਬਰਤਾਨਵੀ ਸਾਮਰਾਜੀਆਂ ਹੀ ਬਣਾਇਆ ਹੋਵੇ, ਜਿਸ ਕਾਰਨ ਚੀਨੀ ਇਸ ਨੂੰ ਗੈਰ ਕਾਨੂੰਨੀ ਆਖਦੇ ਹਨ, ਪਰ ਇਹ ਹੁਣ ਸਾਡੇ ਦੇਸ਼ ਦੀਆਂ ਸਾਰੀਆਂ ਹੋਰਨਾਂ ਹਦਾਂ ਵਾਂਗ ਇਕ ਵਿਰਸੇ ਵਿਚ ਮਿਲੀ ਹੋਈ ਹਦ ਹੈ। ਚੀਨੀਆਂ ਨੇ ਇਸ ਨੂੰ ਬਰਮਾ ਵਿਚ ਮੰਨ ਲਿਆ ਸੀ ਤੇ ਹਿੰਦ ਵਿਚ ਮੰਨ ਲੈਣ ਦਾ ਇਕਰਾਰ ਕੀਤਾ ਸੀ।

**ਦੂਜੀ ਗੱਲ**—ਇਹ ਸਰਹਦਾਂ ਬਾਰੇ ਤੇ ਕੁਝ ਇਲਾਕਿਆਂ ਬਾਰੇ ਝਗੜਾ ਸਾਰਾ ਗਲਤ ਹੈ, ਕਿਉਂਕਿ ਇਹ ਚੀਨ ਵਿਚ ਸੋਸ਼ਲਿਜ਼ਮ ਦੀ ਉਸਾਰੀ ਲਈ ਕੋਈ ਜ਼ਰੂਰੀ ਨਹੀਂ, ਤੇ ਨਾਂ ਹੀ ਹਿੰਦ ਨਾਲ ਦੋਸਤੀ ਦੀ ਕੀਮਤ ਉਤੇ ਏਹਨਾਂ ਖਾਤਰ ਲੜਨਾ ਚਾਹੀਦਾ ਹੈ।

**ਤੀਜੀ ਗੱਲ**—ਇਕ ਸੋਸ਼ਲਿਸਟ ਰਾਜ ਨੂੰ ਹਦਾਂ ਬਾਰੇ ਉਸੇ ਅੰਨੇ ਕੌਮੀ ਜੋਸ਼ ਦਾ ਵਿਖਾਲਾ ਨਹੀਂ ਕਰਨਾ ਚਾਹੀਦਾ ਜੇਹੜਾ ਕਿ ਇਕ ਕੌਮੀ ਸਰਮਾਏਦਾਰ ਰਾਜ

ਲਈ ਇਸਦੇ ਜਮਾਤੀ ਖਾਸੇ ਦੇ ਪਖ ਤੋਂ ਵੀ ਤੇ ਵਿਕਾਸ ਦੀ ਪਧਰ ਦੇ ਪਖ ਤੋਂ ਵੀ ਕੁਦਰਤੀ ਹੈ ਅਤੇ ਨਾਂ ਝਗੜਾ ਸ਼ੁਰੂ ਕਰਨਾ ਚਾਹੀਦਾ ਹੈ ਨਾਂ ਵਧਾਉਣਾ ਚਾਹੀਦਾ ਹੈ। ਅਸਲੀਅਤ ਇਹ ਹੈ ਕਿ ਸਰਮਾਏਦਾਰੀ ਦੇ ਆਗੂ ਹਿਸੇ ਨੇ ਸਮੇਂ ਸਮੇਂ ਸਿਰ ਸੰਜੀਦਾ ਹਕੀਕਤ ਪਸੰਦੀ ਦਾ ਰਵਈਆ ਅਪਣਾਇਆ ਹੈ ਅਤੇ ਉਸ ਅੰਨੇ ਝਲ ਦਾ ਵਿਰੋਧ ਕੀਤਾ ਹੈ ਜੇਹੜਾ ਇਸ ਸੁਆਲ ਬਾਰੇ ਪਿਛੇ ਖਿਚੂਆਂ ਵਲੋਂ ਫੈਲਾਇਆ ਜਾ ਰਿਹਾ ਹੈ।

**ਚੌਥੇ** ਜੇ ਇਹ ਵੀ ਫਰਜ਼ ਕਰ ਲਿਆ ਜਾਵੇ ਕਿ ਸੋਸ਼ਲਿਸਟ ਮੁਲਕ ਉਤੇ ਪਹਿਲੋਂ ਹਮਲਾ ਹੋਇਆ ਜਿਵੇਂ ਕਿ ਉਹ ਅਲਜ਼ਾਮ ਲਾਉਂਦੇ ਹਨ ਤਾਂ ਫੇਰ ਬੜੀ ਕਾਮਯਾਬੀ ਨਾਲ ਓਸ ਹਮਲੇ ਨੂੰ ਪਛਾੜਕੇ ਤੇ ਆਪਣਾ ਕੁਝ ਵੀ ਨਾ ਗਵਾਉਂਦਿਆਂ ਹੋਇਆਂ ਉਹਨਾਂ ਨੂੰ ਹਮਲੇ ਵਾਲੀ ਥਾਂ ਜਾਂ ਮੈਕਮੋਹਨ ਲਾਈਨ ਜਾਂ ਲਦਾਖ ਵਿਚਲੀ ਲਾਈਨ ਤੋਂ ਅਗੇ ਨਹੀਂ ਸੀ ਆਉਣਾ ਚਾਹੀਦਾ।

**ਪੰਜਵੀਂ ਗੱਲ** : ਇਕ ਸੋਸ਼ਲਿਸਟ ਸਟੇਟ ਵਲੋਂ ਇਸ ਤਰ੍ਹਾਂ ਦਾ ਵਤੀਰਾ ਬੁਰਜੂਆ ਸਟੇਟ ਵਿਚਲੇ ਪਿਛਾਖੜ ਨੂੰ ਤਗੜਿਆਂ ਕਰਦਾ ਹੈ, ਕੌਮਾਂਤਰੀਵਾਦ ਨੂੰ ਕਮਜ਼ੋਰ ਕਰਦਾ ਹੈ ਅਤੇ ਸਾਮਰਾਜੀਆਂ ਦੇ ਪੈਂਤੜਿਆਂ ਨੂੰ ਸਫਲ ਕਰਨ ਵਿਚ ਸਹਾਈ ਹੁੰਦਾ ਹੈ।

ਜਦੋਂ ਕੋਈ ਸੋਸ਼ਲਿਸਟ ਦੇਸ਼ ਇਹ ਤਥ ਨਾ ਵੇਖ ਸਕੇ ਤਾਂ ਬੁਰਜੂਆ ਮੁਲਕ ਵਿਚਲੀ ਪਾਰਟੀ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਇਸ ਗਲਤੀ ਨੂੰ ਸੋਧੇ ਤੇ ਰਖਿਆ ਦੇ ਨਾਅਰੇ ਤੇ, ਲੋਕਾਂ ਦੇ ਨਿਸ਼ਕਪਟ ਤਬਕੇ ਦੇ ਕੌਮੀ ਜਜ਼ਬਾਤ ਦੀ ਕਦਰ ਕਰਦਿਆਂ, ਕੌਮੀ ਬੁਰਜਆਜ਼ੀ ਨਾਲ ਮਿਲਕੇ ਆਪਣੀ ਪੁਜ਼ੀਸ਼ਨ ਬਰਕਰਾਰ ਰਖੇ।

ਇਸ ਤਰ੍ਹਾਂ ਕਰਕੇ ਉਹ ਪਾਰਟੀ ਤੇ ਮਜ਼ਦੂਰ ਜਮਾਤ, ਜੋ ਕਿ ਕੁਝ ਲੋਕਾਂ ਦੇ ਕਹਿਣ ਅਨੁਸਾਰ ਆਪਣੇ ਕੌਮਾਂਤਰੀਵਾਦ ਨੂੰ ਤਿਆਗ ਦੇਂਦੀ ਹੈ, ਕੀ ਖਟਦੀ ਹੈ ? ਕੀ ਇਹ ਬੁਰਜੁਆਜ਼ੀ ਦੀ ਪੂਛ ਬਣ ਜਾਂਦੀ ਹੈ ? ਕੀ ਇਹ ਮਜ਼ਦੂਰ ਜਮਾਤ ਨੂੰ ਓਪਰੇ ਸਿਧਾਂਤ ਨਾਲ ਤੇ ਆਪਣੀ ਵਫਾਦਾਰੀ ਇਕ **ਮੁਖਾਲਫ** ਜਮਾਤ ਦੇ ਨਾਲ ਜੋੜ ਦਿੰਦੀ ਹੈ ? ਕੀ ਇਹ ਇਸ ਤਰ੍ਹਾਂ ਕਰਕੇ ਆਪਣੀ ਸਾਮਰਜ ਵਿਰੋਧੀ ਲੜਾਈ ਅਤੇ ਜਮਾਤੀ ਘੋਲ ਛਡ ਦਿੰਦੀ ਹੈ ?

ਸਾਡੀ ਸੂਝ ਇਹ ਦਸਦੀ ਹੈ ਕਿ ਇਹ ਇਨ੍ਹਾਂ ਚੋਂ ਇਕ ਵੀ ਗੱਲ ਨਹੀਂ ਕਰਦੀ ਜੇ ਸਾਡੇ ਮਤੇ ਦੇ **ਸਾਰੇ ਦੇ ਸਾਰੇ ਇੱਕੀ ਨੁਕਤਿਆਂ** ਉਤੇ ਬੁਨਿਆਦ ਦੇ ਤੌਰ ਤੇ

ਪਕਿਆਂ ਰਹਿ ਕੇ ਮਾਰਕਸਵਾਦ-ਲੈਨਿਨਵਾਦ ਦੇ ਜਮਾਤੀ ਨਜ਼ਰੀਏ ਦੀ ਬਿਨਾਅ ਤੇ ਲਾਗੂ ਕਰਨ ਵਾਲੇ ਸਤ ਨੁਕਤਿਆਂ ਤੇ ਪੂਰੀ ਤਰ੍ਹਾਂ ਅਮਲ ਕੀਤਾ ਜਾਏ। ਜੇ ਕੋਈ ਸਿਰਫ ਰਖਿਆ ਦਾ ਇਕ ਨਾਅਰਾ ਲੈ ਲੈਂਦਾ ਹੈ ਅਤੇ ਬਾਕੀ ਵੀਹ ਨੁਕਤੇ ਭੁਲ ਜਾਂਦਾ ਹੈ ਤਾਂ ਉਹ ਕੌਮਾਂਤਰੀਵਾਦੀ ਨਹੀਂ ਰਹਿੰਦਾ ਅਤੇ ਪਿਛੇ ਖਿਚੂ ਸਰਮਾਏਦਾਰੀ ਕੌਮਪ੍ਰਸਤੀ ਦੇ ਅੱਗੇ ਝੁਕ ਜਾਣ ਦੀ ਗਲਤੀ ਕਰਦਾ ਹੈ, ਨਹੀਂ ਤਾਂ ਨਹੀਂ।

ਇਕ ਬੜੀ ਬੁਨਿਆਦੀ ਅਵਸਥਾ, ਜਿਜ ਤੇ ਕਿ ਸੁਰਖਿਆ ਦਾ ਨਾਅਰਾ ਆਧਾਰਤ ਹੈ, ਇਹ ਹੈ ਕਿ ਭਾਰਤ ਨਵਾਂ ਨਵਾਂ ਆਜ਼ਾਦ ਹੋਇਆ ਦੇਸ਼ ਹੈ। ਅਤੇ ਕੌਮੀ ਸਰਮਾਏਦਾਰੀ ਦੀ ਲੀਡਰਸ਼ਿਪ ਨੇ ਸਾਮਰਾਜੀ ਮਦਦ ਅਤੇ ਬਦੇਸ਼ੀ ਸਰਮਾਏ ਲਈ ਤਰਜੀਵੇਂ ਦੇ ਬਾਵਜੂਦ, ਆਜ਼ਾਦੀ ਦੀ ਲਹਿਰ ਦੀ ਅਗਵਾਈ ਕੀਤੀ ਹੋਣ ਕਰਕੇ ਅਜੇ ਵੀ ਆਪਣਾ ਸਾਮਰਾਜ ਵਿਰੋਧੀ ਖਾਸਾ ਕਾਇਮ ਰਖਿਆ ਹੋਇਆ ਹੈ। ਇਸ ਲਈ, ਪੁਰਾਣੇ ਕਿਸੇ ਵੀ ਸਰਮਾਏਦਾਰੀ ਜਾਂ ਸਾਮਰਾਜੀ ਨਿਜ਼ਾਮ ਨਾਲੋਂ, ਲੋਕ ਇਸ ਕੌਮੀ ਸਰਮਾਏਦਾਰੀ ਲੀਡਰਸ਼ਿਪ ਅਤੇ ਨਹਿਰੂ ਦੀ ਅਗਵਾਈ ਹੇਠਲੀ ਸਰਕਾਰ ਨਾਲ ਕਿਤੇ ਜ਼ਿਆਦਾ ਜੁੜੇ ਹੋਏ ਹਨ।

ਬੁਰਜੁਆਜ਼ੀ ਦੀ ਇਹ ਹਕੂਮਤ ਨਿਰਪਖਤਾ ਦੀ ਨੀਤੀ ਤੇ ਚਲਦੀ ਹੈ ਜੋ ਕਿ ਸਾਮਰਾਜ ਵਿਰੋਧੀ ਨੀਤੀ ਹੈ ਤੇ ਫਲ ਸਰੂਪ ਇਹ ਅਮਨ ਦੇ ਕੈਂਪ ਵਿਚ ਹੈ।

ਸਾਡੇ ਮੁਲਕ ਵਿਚ ਜਮਹੂਰੀ ਪਾਰਲੀਮੈਂਟਰੀ ਪ੍ਰਬੰਧ ਹੈ। ਕੋਈ ਫੌਜੀ ਡਿਕਟੇਟਰਸ਼ਿਪ ਨਹੀਂ ਤੇ ਏਥੋਂ ਦੇ ਲੋਕ ਨਿਰਾਸ਼ਾ ਦੀ ਉਸ ਹੱਦ ਤਕ ਨਹੀਂ ਪਹੁੰਚੇ, ਜਿਥੋਂ ਤਕ ਫਾਸ਼ਿਸਟ ਡਿਕਟੇਟਰਸ਼ਿਪ ਥਲੇ ਵਸ ਰਹੇ ਲੋਕ ਪੁਜਦੇ ਹਨ। ਇੰਡੀਅਨ ਨੈਸ਼ਨਲ ਕਾਂਗਰਸ ਹਾਲੇ ਕੌਮਨਤਾਗ ਨਹੀਂ ਬਣੀ ਤੇ ਨਾ ਹੀ ਨਹਿਰੂ ਚਿਆਂਗ ਕਾਈ ਸ਼ੇਕ। ਭਵਿਖ ਵਿਚ ਕੀ ਹੋਵੇਗਾ? ਇਹ ਨੁਕਤਾ ਇਸ ਵੇਲੇ ਵਿਚਾਰ ਗੋਚਰ ਨਹੀਂ।

ਹੋਰ ਕੰਮਾਂ ਨੂੰ ਪੂਰਿਆਂ ਕਰਨ ਦੇ ਨਾਲ ਨਾਲ ਪਾਰਟੀ ਦਾ ਰਖਿਆ ਵਾਸਤੇ ਮਿਲਵਾਂ ਫਰੰਟ ਬਨਾਉਣਾ, ਪਿਛਾਂਹ ਖਿਚੂ ਤਾਕਤਾਂ ਨੂੰ ਲੋਕਾਂ ਤੇ ਆਪਣੀ ਪਕੜ ਮਜ਼ਬੂਤ ਕਰਨੋ ਅਤੇ ਸਾਮਰਾਜੀ ਹਿੱਤਾਂ ਨੂੰ ਤੇਜ਼ੀ ਨਾਲ ਵਧਣੋਂ ਰੋਕਦਾ ਹੈ।

ਇਹ ਗੱਲ ਕਮਿਊਨਿਜ਼ਮ ਦੇ ਸਿਧਾਂਤ ਨੂੰ ਅਤੇ ਸੋਸ਼ਲਿਸਟ ਕੈਂਪ ਦੇ ਨਵੇਂ ਆਜ਼ਾਦ ਹੋਏ ਮੁਲਕਾਂ ਦੇ ਮਿਤਰ ਹੋਣ ਦੇ ਤੌਰ ਤੇ ਚੰਗੇ ਨਾਂ ਨੂੰ ਲੋਕਾਂ ਵਿਚ ਬਦਨਾਮ ਹੋਣ ਤੋਂ ਬਚਾਉਂਦੀ ਹੈ।

ਅੰਤ ਵਿਚ ਇਹ ਸਭ ਕੁਝ ਭਾਰਤੀ ਲੋਕਾਂ ਦੇ, ਸਾਮਰਾਜ ਵਿਰੋਧੀ ਅਤੇ ਸਮਾਜਵਾਦ ਦੇ ਹੱਕ ਵਿਚ ਦੇ ਹਿਤਾਂ ਦਾ ਸੇਵੀ ਹੈ। ਮਤੇ ਦੇ ੨੧ ਨੁਕਤਿਆਂ ਦੀ ਮੁਖ ਵਸਤੂ ਕੁਝ ਇਸ ਪ੍ਰਕਾਰ ਦੀ ਸੀ।

ਅਸੀਂ ਮਹਿਸੂਸ ਕਰਦੇ ਹਾਂ ਕਿ ਇਸ ਦ੍ਰਿਸ਼ਟੀਕੋਣ ਤੋਂ ਸਾਡਾ ਸੁਰਖਿਆ ਦਾ ਨਾਅਰਾ ਠੀਕ ਸੀ ਅਤੇ "ਅੰਦਰੋਂ" ਵੀ ਅਤੇ "ਬਾਹਰੋਂ" ਵੀ ਪਰੋਲਤਾਰੀ ਕੌਮਾਂਤਰੀਵਾਦ ਦੇ ਨਾਲ ਇਕਸੁਰ ਹੈ।

ਸਾਂਝੇ ਫਰੰਟ ਦਾ ਮਤਲਬ ਇਕ ਮੁਖਾਲਿਫ ਜਮਾਤ—ਬੁਰਜੁਆਜ਼ੀ—ਦੀ ਪੂਛ ਬਣ ਜਾਣਾ ਜਾਂ ਉਸ ਵਿਚ ਸ਼ਾਮਲ ਹੋ ਜਾਣਾ ਨਹੀਂ। ਮਿਲਵਾਂ ਫਰੰਟ ਵੀ ਜਮਾਤੀ ਘੋਲ ਦਾ ਇਕ ਢਗ ਹੈ।

੨੧ ਨੁਕਤਿਆਂ ਵਿਚ ਅਸੀਂ ਮੁਨਾਫ਼ੇਖੋਰੀ, ਕੀਮਤਾਂ ਦੇ ਵਾਧੇ, ਨਿੱਜੀ ਹਿੱਤਾਂ ਦੇ ਖਿਲਾਫ ਅਤੇ ਮਜ਼ਦੂਰਾਂ ਦੇ ਹੱਕਾਂ ਦੀ ਰਾਖੀ ਅਤੇ ਜੀਵਨ ਮਿਆਰ ਦੇ ਹੱਕ ਵਿਚ ਜਦੋ ਜਹਿਦ ਕਰਨ ਦੀ ਆਪਣੀ ਪੁਜ਼ੀਸ਼ਨ ਨੂੰ ਕਾਇਮ ਰਖਿਆ ਹੈ। ਇਹ ਪੁਜ਼ੀਸ਼ਨ ਅਤੇ ਜੰਗੀ ਬੁਖਾਰ ਦੇ ਖਿਲਾਫ ਤੇ ਚੀਨੀ ਲੋਕਾਂ ਲਈ ਨਫਰਤ ਦੇ ਖਿਲਾਫ਼ ਵਾਰਨਿੰਗ, ਪਾਰਟੀ ਨੂੰ ਸਾਂਝੇ ਮੁਹਾਜ਼ਾਂ ਵਿਚ ਵੀ ਰਖਦੇ ਹਨ ਅਤੇ ਨਾਲ ਹੀ ਕਿਸੇ ਮੁਖਾਲਿਫ ਜਮਾਤ ਦੇ ਪਿਛੇ ਪੂਛਲ ਬਨਣ ਤੋਂ ਵੀ ਪਰੇ ਰੱਖਦੇ ਹਨ।

ਜੇ ਕਰ ਨਿਰਪਖਤਾ ਦੀ ਨੀਤੀ ਅਤੇ ਇਸ ਨੂੰ ਕਾਇਮ ਰੱਖਣ ਲਈ ਲੜਨਾ ਇਕ ਸਾਮਰਾਜ ਵਿਰੋਧੀ ਕਰਮ ਹੈ, ਅਤੇ ਬੁਰਜੁਆਜ਼ੀ ਦੇ ਕੁਝ ਤਬਕੇ ਵੀ ਇਸ ਦੇ ਹੱਕ ਵਿਚ ਹਨ, ਤਾਂ ਫਿਰ ਇਨ੍ਹਾਂ ਪਿਛਲੇ ਤਬਕਿਆਂ ਨਾਲ ਕਿਸੇ ਸਾਂਝੇ ਮੁਹਾਜ਼ ਵਿਚ ਸ਼ਾਮਲ ਹੋਣਾ ਕੌਮਾਂਤਰੀਵਾਦ ਦੇ ਵਿਰੁਧ ਅਤੇ ਸਾਮਰਾਜ ਦਾ ਸੇਵੀ ਕਿਵੇਂ ਹੋ ਸਕਦਾ ਹੈ? ਏਸ ਤਰ੍ਹਾਂ ਨਾਲ ਕਾਫੀ ਸਾਰੇ ਸਵਾਲ ਉਠਾਏ ਤੇ ਜਵਾਬ ਦਿਤੇ ਜਾ ਸਕਦੇ ਹਨ।

ਇਹ ਕਿਹਾ ਜਾਂਦਾ ਹੈ ਕਿ ਸਾਡਾ ਰਖਿਆ ਦਾ ਇਹ ਨਾਹਰਾ ਪਿਛੇ ਖਿਚੂਆਂ ਨੂੰ ਆਪਣੀਆਂ ਜ਼ਿੰਮੇਵਾਰੀਆਂ ਤੋਂ ਬਚਾਉਂਦਾ ਹੋਇਆ ਉਹਨਾਂ ਦੀਆਂ ਜੰਗ ਜਾਰੀ ਰਖਣ ਦੀਆਂ ਕੋਸ਼ਸ਼ਾਂ ਤੇ ਪਿਛੇ ਖਿਚੂ ਨਿਸ਼ਾਨਿਆਂ ਨੂੰ ਅਮਲ ਵਿਚ ਲਿਆਉਣ ਲਈ ਬਹਾਨਾ ਬਣਦਾ ਹੈ।

ਜੇ ਇਸ ਤਰ੍ਹਾਂ ਹੀ ਹੁੰਦਾ ਤਾਂ ਫਿਰ ਸਾਨੂੰ ਸਰਬ ਪਾਰਟੀ ਕੌਮੀ ਰਖਿਆ ਕਮੇਟੀਆਂ ਵਿਚ ਕਿਉਂ ਨਾ ਲਿਆ ਗਿਆ? ਪਿਛਾਖੜ ਨੇ ਦੂਜੀਆਂ ਪਾਰਟੀਆਂ ਦੇ

ਮੁਕਾਬਲੇ ਤੇ ਸਾਡੇ ਤੇ ਕਿਉਂ ਬਹੁਤੇ ਹਮਲੇ ਕੀਤੇ ? ਕਿਉਂ ਬਦੇਸ਼ੀ ਸਾਮਰਾਜੀ ਹਲਕਿਆਂ ਨੇ ਸਾਨੂੰ ਭੰਡਿਆ ? ਤੇ ਕਿਉਂ ਸਾਰਿਆ ਨਾਲੋਂ ਵਧਕੇ ਉਹਨਾਂ ਕਮਿਉਨਿਸਟਾਂ ਨੂੰ ਗ੍ਰਿਫਤਾਰ ਕੀਤਾ ਗਿਆ ਜੋ ਕਿ ਆਪਣੇ ਇੱਕੀ ਨੁਕਤਾ ਪਰੋਗਰਾਮ ਨੂੰ ਅਮਲ ਵਿਚ ਲਿਆ ਰਹੇ ਸਨ ।

ਇਹ ਸਭ ਕੁਝ ਇਸ ਕਰਕੇ ਹੋਇਆ ਕਿਉਂਕਿ ਸਾਡੇ ਮੁਢਲੇ ੨੧ ਨੁਕਤੇ ਅਤੇ ਅਮਲ ਵਿਚ ਲਿਆਉਣ ਵਾਲੇ ਸਤ ਹੋਰ ਨੁਕਤੇ ਸਪਸ਼ਟ ਤੌਰ ਤੇ ਪਿਛਾਖੜ ਦੀਆਂ ਤਾਕਤਾਂ ਦੇ ਖਿਲਾਫ ਸਨ ਅਤੇ ਸਾਡੀ ਜਮਾਤੀ ਪੁਜ਼ੀਸਨ ਨਾਲ ਮੇਲ ਖਾਂਦੇ ਹਨ ।

ਇਹ ਜਾਪਦਾ ਹੈ ਕਿ ਸਾਡੇ ਤੇ ਨੁਕਤਾਚੀਨੀ ਕਰਨ ਵਾਲਿਆਂ ਨੇ ਨਾ ਹੀ ਸਾਡਾ ਪੂਰਾ ਮਤਾ ਵੇਖਿਆ ਹੈ ਤੇ ਨਾ ਹੀ ਇਸ ਦੇ ਅਮਲ ਵਿਚ ਆਉਣ ਤੋਂ ਬਾਅਦ ਦੇ ਨਤੀਜਿਆਂ ਨੂੰ ਚੰਗੀ ਤਰ੍ਹਾਂ ਜਾਣਿਆ ਹੈ ਅਤੇ ਵਿਆਪਕ ਹਾਲਾਤ ਤੋਂ ਵੀ ਚੰਗੀ ਤਰ੍ਹਾਂ ਜਾਣੂੰ ਨਹੀਂ ਸਨ ।

ਇਹਨਾਂ ਸਾਰਿਆਂ ਕਾਰਨਾ ਕਰਕੇ ੨੧ ਨੁਕਤਿਆਂ ਦੇ ਅਧਾਰ ਤੇ ਸਾਡਾ ਰਖਿਆ ਦਾ ਇਹ ਨਾਹਰਾ ਪਿਛੇ ਖਿਚੂ ਬੁਰਜੂਆ ਕੌਂਮਵਾਦ ਦੀ ਰਾਖੀ ਨਹੀਂ ਕਰਦਾ, ਸਗੋਂ ਹਿੰਦੁਸਤਾਨ ਵਰਗੇ ਦੇਸ਼ ਦੇ ਮੌਜੂਦਾ ਹਾਲਾਤ ਵਿਚ ਮਜ਼ਦੂਰ ਜਮਾਤ ਦੀ ਪਾਰਟੀ ਦਾ ਪਰੋਲਤਾਰੀ ਕੌਮਾਂਤਰੀਵਾਦ ਨਾਲ ਮੇਲ ਖਾਂਦਾ ਸਿਹਤ ਮੰਦ ਕੌਮੀ ਨਾਹਰਾ ਹੈ ।

ਇਥੇ ਇਹ ਗਲ ਖਾਸ ਤੌਰ ਤੇ ਵਰਨਣ ਯੋਗ ਹੈ ਕਿ ਪਿਛਲੇ ਨਵੰਬਰ ਵਿਚ ਜਦ ਨੈਸ਼ਨਲ ਕੌਂਸਲ ਦੀ ਮੀਟਿੰਗ ਹੋਈ ਤੇ ਮਤਾ ਪਰਵਾਨ ਕੀਤਾ ਗਿਆ ਤਾਂ ਉਸ ਵੇਲੇ ਤਕ ਕੋਈ ਵੀ ਸਾਥੀ ਫੜਿਆ ਨਹੀਂ ਸੀ ਗਿਆ ਤੇ ਸਾਰੇ ਮੁਖੀ ਸਾਥੀ ਇਸ ਇਸ ਵਿਚ ਸ਼ਾਮਲ ਹੋਏ । ਜੋ ਦੋ ਬਦਲੇ ਵਿਚ ਮਤੇ ਪੇਸ਼ ਕੀਤੇ ਗਏ ਸਨ ਉਹ ਬਹੁ-ਸੰਮਤੀ ਵਾਲੇ ਮਤੇ ਦੇ ਇਲਾਵਾ ਸਨ ਅਤੇ ਉਹਨਾਂ ਵਿਚ ਵੀ ਸੁਰੱਖਿਆ ਦਾ ਨਾਅਰਾ ਪਰਵਾਨ ਕੀਤਾ ਗਿਆ ਸੀ ।

ਉਹਨਾਂ ਵਿਚੋਂ ਇਕ ਖਰੜੇ ਵਿਚ ਇਹ ਕਿਹਾ ਗਿਆ ਸੀ—"ਕੌਮੀ ਕੌਂਸਲ ਉਹਨਾਂ ਨੂੰ ਸ਼ਰਧਾਂਜਲੀ ਭੇਂਟ ਕਰਦੀ ਹੈ ਜੋ ਆਪਣੀਆਂ ਸਰਹੱਦਾਂ ਦੀ ਰਾਖੀ ਕਰਦੇ ਹੋਏ ਸ਼ਹੀਦ ਹੋਏ । ਕਮਿਊਨਿਸਟ ਪਾਰਟੀ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਨੂੰ ਮਜ਼ਬੂਤ ਕਰਨ ਦੀ ਸਦਾ ਹਮੈਤ ਕਰਦੀ ਰਹੀ ਹੈ ।

ਅਜ ਦੀ ਹਾਲਤ, ਵਿਚ ਹਿੰਦੁਸਤਾਨ ਵਲੋਂ ਇਕ ਪਾਸੜ ਜੰਗ ਬੰਦੀ ਜਾਂ ਆਪਣੇ ਨਾਲੋਂ ਤਕੜੇ ਅਗੇ ਝੁਕਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।"

ਸਾਨੂੰ ਯਕੀਨ ਹੈ ਕਿ ਇਹ ਗੱਲ ਪੂਰੀ ਸਚਾਈ ਅਤੇ ਨਿਸ਼ਕਪਟਨਾ ਨਾਲ ਕਹੀ ਗਈ ਸੀ। ਦੂਜੇ ਖਰੜੇ ਵਿਚ ਕਿਹਾ ਗਿਆ :—

"ਕੌਂਸਲ ਭਾਰਤੀ ਫੌਜ ਦੇ ਉਨ੍ਹਾਂ ਅਫਸਰਾਂ ਤੇ ਜਵਾਨਾਂ ਨੂੰ ਸਨਿਮਰ ਸ਼ਰ-ਧਾਂਜਲੀ ਭੇਟ ਕਰਦੀ ਹੈ ਜਿਨਾਂ ਨੂੰ ਦੇਸ਼ ਦੀਆਂ ਸਰਹਦਾਂ ਦੀ ਰਖਿਆ ਕਰਦੇ ਹੋਏ ਅਤਿ ਦੀਆਂ ਕਠਨਾਈਆਂ ਦਾ ਸਾਹਮਣਾ ਕਰਨਾ ਪਿਆ। ਅਸੀਂ ਉਹਨਾਂ ਦੀ ਯਾਦ ਵਿਚ ਸਿਰ ਝੁਕਾਉਂਦੇ ਹਾਂ ਜਿਨਾਂ ਆਪਣੀ ਮਾਤ ਭੂਮੀ ਦੀ ਰਖਿਆ ਕਰਦਿਆਂ ਹੋਇਆਂ ਕੀਮਤੀ ਜਾਨਾਂ ਵਾਰ ਦਿੱਤੀਆਂ, ਕੌਂਸਲ ਉਹਨਾਂ ਦੇ, ਜਿਨ੍ਹਾਂ ਲੋਕਾਂ ਨੂੰ ਇਸਤਰ੍ਹਾਂ ਨਾਲ ਜਾਨਾਂ ਵਾਰਨੀਆਂ ਪਈਆਂ, ਟਬਰਾਂ ਨਾਲ ਆਪਣੀ ਦਿਲੀ ਹਮਦਰਦੀ ਦਾ ਪ੍ਰਗਟਾ ਕਰਦੀ ਹੈ।

'ਹੈਦਰਾਬਾਦ ਵਿਖੇ ਹੋਈ ਆਪਣੀ ਮੀਟਿੰਗ ਵਿਚ ਨੈਸ਼ਨਲ ਕੌਂਸਲ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਜਵਾਹਰ ਲਾਲ ਨਹਿਰੂ ਦੀ ਇਸ ਪਾਲਸੀ ਦਾ ਸਮਰਥਨ ਕੀਤਾ ਸੀ ਕਿ ਸਰਹਦੀ ਝਗੜੇ ਦੇ ਗਲਬਾਤ ਰਾਹੀਂ ਪੁਰ ਅਮਨ ਹਲ ਲਈ ਹਰ ਕੋਸਸ਼ ਕੀਤੀ ਜਾਏ ਜਦ ਕਿ ਨਾਲ ਹੀ ਦੇਸ਼ ਦੀ ਸਰੱਖਿਆ ਨੂੰ ਮਜ਼ਬੂਤ ਬਨਾਉਣ ਲਈ ਲੋੜੀਂਦੇ ਕਦਮ ਚੁਕੇ ਜਾਣ।

ਕੌਂਸਲ ਦੇ ਇਸ ਐਲਾਨ ਦੇ ਅਧਾਰ ਤੇ ਹੀ ਕੇਂਦਰੀ ਸਕਤਰੇਤ ਨੇ ਆਪਣੇ ੧੭ ਅਕਤੂਬਰ ਦੇ ਬਿਆਨ ਵਿਚ ਕਿਹਾ ਸੀ ਕਿ ਹਕੂਮਤ ਮੈਕਮੋਹਨ ਲਾਈਨ ਦੇ ਦਖਣ ਵਲ ਦੇ ਇਲਾਕੇ ਦੀ ਰਖਿਆ ਲਈ ਜੋ ਵੀ ਕਦਮ ਪੁਟੇਗੀ ਉਹ ਠੀਕ ਹੋਣਗੇ। ਹੁਣ ਜਦ ਕਿ ਚੀਨੀ ਫੌਜਾਂ ਮੈਕਮੋਹਨ ਲਾਈਨ ਦੇ ਦਖਣ ਵਲ ਕਾਫੀ ਅੰਦਰ ਤਕ ਆ ਗਈਆਂ ਹਨ ਅਤੇ ਲਦਾਖ ਤੇ ਨੇਫਾ ਦੇ ਇਲਾਕਿਆਂ ਵਿਚ ਅਗੇ ਵਧ ਰਹੀਆਂ ਹਨ, ਤਾਂ ਇਹ ਕੌਂਸਲ ਸੁਰਖਿਆ ਲਈ ਚੁਕੇ ਗਏ ਹਰ ਲੋੜੀਂਦੇ ਕਦਮ ਦੀ ਹੋਰ ਵੀ ਜ਼ਿਆਦਾ ਹਮਾਇਤ ਕਰਦੀ ਹੈ।

"ਕੌਂਸਲ ਨੂੰ ਪੂਰਾ ਭਰੋਸਾ ਹੈ ਕਿ ਦੇਸ ਦੀਆਂ ਬੁਨਿਆਦੀ ਨੀਤੀਆਂ ਨਾਲ ਆਪਣੀ ਆਜ਼ਾਦੀ ਤੇ ਆਨ ਨਾਲ ਮੇਲ ਖਾਂਦੇ ਉਹ

ਸਭ ਕਦਮ ਪੁਟੇ ਜਾਣਗੇ ਜੋ ਸਾਡੇ ਸੁਰਖਿਆ ਪ੍ਰਬੰਧ ਨੂੰ ਬੇਹਤਰ ਬਣਾਉਣ।"

ਇਹ ਵੀ ਸਹੀ ਤੇ ਸਚੇ ਅਰਥਾਂ ਵਿਚ ਕਿਹਾ ਗਿਆ ਸੀ।

ਇਸ ਤਰ੍ਹਾਂ ਉਸ ਵੇਲੇ ਕੌਮੀ ਕੌਂਸਲ ਵਿਚ ਸੁਰਖਿਆ ਦੇ ਨਾਅਰੇ ਦੀ ਯੋਗਤਾ ਬਾਰੇ ਕੋਈ ਰਾਵਾਂ ਦਾ ਵਖੇਵਾਂ ਨਹੀਂ ਸੀ। ਨੈਸ਼ਨਲ ਕੌਂਸਲ ਦੇਸ ਦੀ ਰਖਿਆ ਕਰਨ ਦੇ ਨਾਅਰੇ ਤੇ ਇਕ ਮੁਠ ਸੀ। ਕੀ ਇਸ ਦਾ ਇਹ ਅਰਥ ਹੋਇਆ ਕਿ ਕੌਮੀ ਕੌਂਸਲ ਨੇ ਸਰਬ ਸੰਮਤੀ ਨਾਲ ਪਿਛਾਖੜ ਨੂੰ ਬਹਾਨਾ ਦਿੱਤਾ, ਉਹਨਾਂ ਨੂੰ ਆਪਣੀਆਂ ਜਿਮੇਵਾਰੀਆਂ ਤੋਂ ਛੁਟਕਾਰਾਂ ਦਵਾਇਆ ਜਾਂ ਫਿਰ ਗਲਬਾਤ ਰਾਹੀਂ ਪੁਰ ਅਮਨ ਹਲ ਦੇ ਨਾਅਰੇ ਤੇ ਪੂਰਾ ਜ਼ੋਰ ਨਹੀਂ ਸੀ ਦੇ ਰਹੀ ਜਾਂ ਇਸ ਨੂੰ ਛੱਡ ਗਈ? ਇਸ ਤਰ੍ਹਾਂ ਦੀ ਕੋਈ ਗਲ ਨਹੀਂ।

ਤਾਂ ਫੇਰ ਨੁਕਤਾ ਚੀਨੀ ਕਰਨ ਵਾਲੇ ਬਹੁ-ਸੰਮਤੀ ਦੇ ਮਤੇ ਨੂੰ ਹੀ ਕਿਉਂ ਗੈਰ ਮਾਰਕਸਵਾਦੀ, ਪਰੋਲਤਾਰੀ ਕੌਮਾਂਤਰੀਵਾਦ ਨਾਲ ਧਰੋਹ, ਤੰਗ ਨਜ਼ਰ ਵਤਨ ਪ੍ਰਸਤੀ ਦਾ ਨਮੂਨਾ ਤੇ ਬੁਰਜੂਆ ਹਕੂਮਤ ਪਿਛੇ ਪਾਰਟੀ ਨੂੰ ਲਾਮਬੰਦ ਕਰਨ ਦੇ ਤੁਲ ਕਹਿੰਦੇ ਹਨ ਅਤੇ ਹਿੰਦੁਸਤਾਨ ਦੇ ਕਮਿਊਨਿਸਟਾਂ ਨੂੰ ਸ਼ੁਧ ਤੇ ਅਸ਼ੁਧ, ਸੱਚੇ ਤੇ ਨਾਂ-ਸੱਚੇ ਮਾਰਕਸਵਾਦੀਆਂ ਵਿਚ ਵੰਡਣ ਦਾ ਯਤਨ ਕਰਦੇ ਹਨ?

## ਚੀਨੀਆਂ ਦਰੇੜ ਪਾਉਣ ਵਿਚ ਮਦਦ ਕੀਤੀ

ਜੇ "ਸੁਰਖਿਆ" ਕਸਵਟੀ ਹੈ ਅਤੇ ਸੋਵੀਅਟ-ਚੀਨ ਘਟਨਾ ਨਾਲ ਮੁਕਾਬਲਾ ਸਾਡੀ ਅਗਵਾਈ ਕਰਦਾ ਹੈ ਤਾਂ ਸਣੇ "ਸਚਿਆ ਦੇ" ਅਸੀਂ ਸਾਰੇ ਦੇ ਸਾਰੇ ਹੀ ਨਾ-ਖਾਲਸ ਹੋ ਚੁਕੇ ਹਾਂ। ਅਜਿਹੀਆਂ ਦਲੀਲਾਂ ਨਾਲ ਚੀਨ ਦੀ ਲੀਡਰ ਸ਼ਿਪ ਮਾਰਕਸ-ਵਾਦ-ਲੈਨਿਨਵਾਦ ਵਲ ਸਹਾਇਕ ਸਾਬਤ ਨਹੀਂ ਹੋ ਰਹੀ, ਸਗੋਂ ਸਾਡੀ ਪਾਰਟੀ ਵਿਚ ਹੋਰ ਤ੍ਰੇੜਾ ਪਾ ਰਹੀ ਹੈ। ਪਰ ਉਹਨਾਂ ਨੂੰ ਇਸ ਬਾਰੇ ਕਾਇਲ ਕਿਵੇਂ ਕੀਤਾ ਜਾਏ?

ਸਿਧਾਂਤਾਂ ਤੇ ਪਾਠ ਪੁਸਤਕਾਂ ਬਾਰੇ ਇਨ੍ਹਾਂ ਸਾਰੀਆਂ ਲੰਮੀਆਂ ਦਲੀਲਾਂ ਤੋਂ ਬਾਅਦ, ਇਕ ਸਾਦਾ ਜਿਹੀ ਪਰਖ ਉਭਰ ਕੇ ਸਾਹਮਣੇ ਆ ਜਾਂਦੀ ਹੈ। ਕਿ ਸਾਡੇ ਦੋਹਾਂ ਮਿਤਰ ਦੇਸਾਂ ਦੇ ਲੋਕਾਂ ਲਈ ਇਕ ਦੂਜੇ ਨੂੰ ਗੋਲੀਆਂ ਨਾਲ ਭੁੰਨਣਾ ਬਹੁਤ ਬੁਰਾ ਹੈ। ਕਿਉਂਕਿ ਲੜਾਈਆਂ ਸਾਧਾਰਨ ਮੇਹਨਕਸ਼ ਲੋਕ ਲੜਦੇ ਹਨ ਅਤੇ

ਉਹ ਬਿਨਾਂ ਇਕ ਦੂਜੇ ਨੂੰ ਗੋਲੀਆਂ ਨਾਲ ਭੁੰਨਣ ਦੇ ਨਹੀਂ ਲੜ ਸਕਦੇ।

ਜਦੋਂ ਹੀ ਗੋਲੀਆਂ ਮੈਕਮੋਹਨ ਰੇਖਾ ਦੇ ਪਾਰੋਂ ਜਾਂ ਲਦਾਖ ਵਿਚ ਜਾਂ ਕਿਸੇ ਵੀ ਹੋਰ ਥਾਂ ਚਲੀਆਂ, ਦੋਹਾਂ ਧਿਰਾਂ ਵਲ ਸਭ ਤੋਂ ਪਹਿਲਾ ਸ਼ਿਕਾਰ ਪਰੋਲਤਾਰੀ ਕੌਮਾਂਤਰੀਵਾਦ ਹੋਇਆ ਭਾਵੇਂ ਦੋਹਾਂ ਵਿਚੋਂ ਕਿਸੇ ਦੇ ਵੀ ਨਕਸ਼ੇ ਠੀਕ ਜਾਂ ਗਲ਼ਤ ਸਨ ਜਾਂ ਪਾਰਟੀਆਂ ਦੇ ਕੋਈ ਵੀ ਨਾਅਰੇ ਸਨ।

ਸ਼ਾਇਦ ਇਹ ਗਲ ਕੁਝ ਜ਼ਿਆਦਾ ਹੀ ਸਾਦਾ ਜਾਪਦੀ ਹੈ। ਪਰ ਸਮਾਜ-ਵਾਦ ਦੇ ਤੇ ਸਾਰੀਆਂ ਸੰਸਾਰ ਜੰਗਾਂ ਦੇ ਖਾਤਮੇ ਦੇ ਇਸ ਦੌਰ ਵਿਚ ਹਿੰਦ ਤੇ ਚੀਨ ਵਰਗੇ ਦੇਸਾਂ ਵਿਚ, ਦੋਹੀ ਪਾਸੀਂ ਪਿਛੇ ਖਿਚੂਆਂ ਤੇ ਕਟੜ ਪੰਥੀਆਂ ਦੀਆਂ ਉਕ-ਸਾਹਟਾਂ ਦੇ ਬਾਵਜੂਦ ਸਰਹਦਾਂ ਤੇ ਨਕਸ਼ਿਆਂ ਉਤੇ ਲੜਾਈਆਂ ਤੋਂ ਸੰਕੋਚ ਕਰ ਸਕਣਾ ਤੇ ਸਾਰੇ ਸੁਆਲ ਨੂੰ ਗਲਬਾਤ ਰਾਹੀਂ ਹਲ ਕਰ ਸੱਕਣਾਂ ਜ਼ਿਆਦਾ ਸੁਖਾਲਾ ਹੋ ਜਾਣਾ ਚਾਹੀਦਾ ਹੈ।

## ਚੀਨੀ ਕਹਿੰਦੇ ਹਨ ਭਾਰਤ ੧੯੫੦ ਤੋਂ ਹਮਲਾਆਵਰ ਹੈ

ਅਸੀਂ ਹੁਣ ਮਤ ਭੇਦ ਤੇ ਦੂਜੇ ਸਵਾਲ ਭਾਵ ਹਮਲਾਆਵਰੀ ਵਲ ਆਉਂਦੇ ਹਾਂ।

ਭਾਰਤ ਚੀਨ ਨੂੰ ਹਮਲਾਆਵਰ ਕਹਿੰਦਾ ਹੈ ਤੇ ਚੀਨ ਭਾਰਤ ਨੂੰ। ਅਸੀਂ ਆਪਣੇ ਪਿਛਲੇ ਮਤੇ ਵਿਚ ਆਖਿਆ ਸੀ ਕਿ ਇਕ ਸਮਾਜਵਾਦੀ ਮੁਲਕ ਹਮਲਾਆਵਰ ਨਹੀਂ ਹੋ ਸਕਦਾ ਤੇ ਨਾ ਹੀ ਭਾਰਤ ਕੋਈ ਜੰਗ ਛੇੜਨ ਦੀ ਨੀਅਤ ਰਖਦਾ ਹੈ। ਪਰ ਨਵੰਬਰ ਦੇ ਆਪਣੇ ਮਤੇ ਵਿਚ ਅਸਾਂ ਚੀਨ ਨੂੰ ਹਮਲਾਆਵਰ ਕਿਹਾ ਹੈ.। ਇਸ ਤਰ੍ਹਾਂ ਅਸੀਂ ਸਜਰੀਆਂ ਘਟਨਾਵਾਂ ਨੂੰ ਮੁਖ ਰਖਕੇ ਇਸ ਮਾਮਲੇ ਸਬੰਧੀ ਆਪਣੇ ਪਹਿਲੇ ਨਜ਼ਰੀਏ ਵਿਚ ਤਬਦੀਲੀ ਲਿਆਂਦੀ ਹੈ।

ਕੁਝ ਲੋਕ ਕਹਿੰਦੇ ਹਨ ਕਿ ਜੇ ਕਿਸੇ ਇਲਾਕੇ ਬਾਬਤ ਝਗੜਾ ਹੈ ਤੇ ਉਸ ਦੀਆਂ ਹਦਾਂ ਸਾਂਝੀ ਰਾਏ ਨਾਲ ਨਹੀਂ ਵਾਹੀਆਂ ਗਈਆਂ ਤਾਂ ਇਨ੍ਹਾਂ ਝਗੜੇ ਵਾਲੀਆਂ ਸਰਹਦਾਂ ਨੂੰ ਪਾਰ ਕਰਕੇ ਝਗੜੇ ਵਾਲੇ ਇਲਾਕੇ ਵਿਚ ਦਾਖਲ ਹੋਣ ਨੂੰ ਹਮਲਾ ਨਹੀਂ ਕਰਾਰ ਦਿਤਾ ਜਾ ਸਕਦਾ। ਜੇ ਇਹ ਮੰਤਕ ਮੰਨ ਲਈ ਜਾਏ ਤਾਂ ਨਾ ਤੇ ਚੀਨ ਨੂੰ ਹੀ ਤੇ ਨਾ ਹਿੰਦੁਸਤਾਨ ਨੂੰ ਹੀ ਹਮਲਾਆਵਰ ਕਿਹਾ ਜਾ ਸਕਦਾ।

ਪਰ ਕੀ ਚੀਨੀ ਲੀਡਰ ਇਸ ਪੋਜ਼ੀਸ਼ਨ ਨੂੰ ਮੰਨਦੇ ਹਨ? ਉਹ ਨਹੀਂ ਮੰਨਦੇ। ਉਹ ਕਹਿੰਦੇ ਹਨ, ੧੯੫੦ ਤੋਂ ਪਿਛੋਂ ਹਿੰਦੁਸਤਾਨ ਚੀਨੀ ਇਲਾਕਿਆਂ ਉਤੇ

ਲਗਾਤਾਰ ਹਮਲੇ ਤੇ ਹਮਲਾ ਕਰਦਾ ਚਲਾ ਆ ਰਿਹਾ ਹੈ। ਉਹ ਇਹ ਵੀ ਕਹਿੰਦੇ ਹਨ ਕਿ ਜਦ ੧੯੫੦ ਵਿਚ ਚੀਨ ਕੋਰੀਆ ਵਿਚ ਅਮਰੀਕੀ ਸਾਮਰਾਜ ਵਿਰੁਧ ਜੰਗ ਵਿਚ ਰੁਝਾ ਹੋਇਆ ਸੀ ਤਾਂ ਹਿੰਦੁਸਤਾਨ ਨੇ ਜ਼ੋਰੀ ਉਸਦੇ ੯੦,੮੦੦ ਵਰਗ ਕਿਲੋਮੀਟਰ ਇਲਾਕੇ ਉਤੇ ਕਬਜ਼ਾ ਕਰ ਲਿਆ। ਇਸ ਇਲਾਕੇ ਤੋਂ ਉਨ੍ਹਾਂ ਦਾ ਭਾਵ ਨੇਫਾ ਦੇ ਇਲਾਕੇ ਤੋਂ ਹੈ। ਫਿਰ ਉਹ ਇਹ ਕਹਿੰਦੇ ਹਨ ਕਿ "ਹਿੰਦੁਸਤਾਨ ਦੇ ਹਾਕਮ ਟੋਲੇ ਨੇ ਉਹ ਕੁਝ ਕਰਨ ਦੀ ਹਮਾਕਤ ਕੀਤੀ ਜਿਸ ਨੂੰ ਕਰਨ ਦੀ ਜੁਰਅਤ ਬਰਤਾਨਵੀ ਸਾਮਰਾਜੀਆਂ ਨੂੰ ਵੀ ਨਹੀਂ ਸੀ ਪਈ।" ਇਹ ਚੀਨ ਵਿਰੁਧ ਹਿੰਦੁਸਤਾਨ ਦਾ **ਪਹਿਲਾ** ਹਮਲਾ ਸੀ।

**ਦੂਜਾ**, ਜਦੋਂ ਭਾਰਤ ਨੇ ਆਪਣੇ ਪਸਾਰਵਾਦੀ ਨਿਸ਼ਾਨਿਆਂ ਲਈ ਤਿਬਤ ਦੀ ਦੀ ਬਗਾਵਤ ਨੂੰ ਉਕਸਾਇਆ।

ਤੀਜਾ ਉਸ ਵੇਲੇ ਜਦੋਂ ਇਕ ਤਰਫ਼ਾ ਤੌਰ ਤੇ ਆਪਣੀ ਵਲੋਂ ਧਿੰਗੋਜ਼ੋਰੀ ਕਰਕੇ, ਹਿੰਦ-ਚੀਨ ਸਰਹਦ ਬਾਬਤ ਉਨ੍ਹਾਂ ਨੇ ਨਕਸ਼ਿਆਂ ਵਿਚ ਤਬਦੀਲੀ ਕੀਤੀ ਤੇ ਪੂਰਬੀ ਹਲਕੇ ਵਿਚ ੩੩,੦੦੦ ਵਰਗ ਕਿਲੋਮੀਟਰ ਤੇ ਮਧ ਹਲਕੇ ਵਿਚ ੨੦੦੦ ਵਰਗ ਕਿਲੋਮੀਟਰ ਉਪਰ, ਭਾਵ ਉਸ ਧਰਤੀ ਤੇ ਜੋ ਕਿ "ਸਦਾ ਚੀਨੀ ਪ੍ਰਬੰਧ ਥਲੇ ਚਲੀ ਆ ਰਹੀ ਸੀ", ਆਪਣਾ ਹਕ ਜਮਾਇਆ।

ਚੌਥਾ ਸੀ ਜਦ "ਉਨ੍ਹਾਂ ਨੇ ਅਖੌਤੀ-ਮੈਕਮੋਹਨ ਰੇਖਾ ਨੂੰ ਕਈ ਥਾਵਾਂ ਤੋਂ ਉਲੰਘਿਆ।"

ਇਹ ਵਡੇ ਤੇ ਮੁਖ 'ਹਮਲੇ' ਹਨ ਜੋ ਚੀਨੀ ਹਿੰਦੁਸਤਾਨ ਦੇ ਨਾਂਅ ਨਾਲ ਜੋੜਦੇ ਹਨ। ਇਹ ਹਮਲੇ ਹਿੰਦੁਸਤਾਨ ਦੇ ਚੀਨ ਨੂੰ ਹਮਲਾ ਆਵਰ ਕਰਾਰ ਦੇਣ ਤੋਂ ਬਹੁਤ ਪਹਿਲਾਂ ਦੇ ਦਸੀਦੇ ਹਨ। ਉਨ੍ਹਾਂ ਦੀ ਕਹਾਣੀ ਠੀਕ ੧੯੫੦ ਤੋਂ ਸ਼ੁਰੂ ਹੁੰਦੀ ਹੈ ਤੇ ਇਹ ਵੀ, ੧੯੫੪ ਦੀ "ਮਿਤਰਤਾ ਦੀ ਸੰਧੀ" ਦੇ ਬਾਵਜੂਦ।

ਅਸੀਂ ਇਨ੍ਹਾਂ ਦਾਅਵਿਆਂ ਤੇ ਜਵਾਬੀ--ਦਾਅਵਿਆਂ ਵਲ ਨਹੀਂ ਜਾ ਰਹੇ। ਇਥੇ ਇਹ ਮਸਲਾ ਉਠਦਾ ਹੈ ਕਿ ਚੀਨੀ ਲੀਡਰਸ਼ਿਪ ਇਸ ਗਲ ਨੂੰ ਨਹੀਂ ਮੰਨਦੀ ਕਿ ਹਮਲੇ ਦੀ ਆਪਣੇ ਆਪ ਵਿਚ ਗਲ ਦੀ ਲੋੜ ਨਹੀਂ ਅਤੇ ਕਿਉਂਕਿ ਝਗੜਾ ਇਕ ਜ਼ਰੂਰ ਹੈ, ਇਸ ਲਈ ਇਹ ਦੇਖਿਆ ਜਾਏ ਕਿ ਇਹ ਨਿਪਟਾਇਆ ਕਿਵੇਂ ਜਾ ਸਕਦਾ ਹੈ। ਹਿੰਦੁਸਤਾਨ ਵਲੋਂ ਇਹਨਾਂ ਇਲਜ਼ਾਮਾਂ ਦਾ ਉਤਰ ਉਸੇ ਢੰਗ ਨਾਲ ਦਿਤਾ ਗਿਆ ਪਰ ਵਧੇਰੇ ਨਿਸਚਿਤ ਤਥਾਂ ਦੇ ਆਧਾਰ ਉਤੇ, ਜਿਵੇਂ ਕਿ ਦੋ ਸਰਕਾਰੀ

ਟਾਮਾਂ ਦੀ ਰੀਪੋਰਟ ਤੋਂ ਪਤਾ ਲਗਦਾ ਹੈ।

ਪਹਿਲੋਂ ਸਾਡੀ ਪਾਰਟੀ ਇਹ ਗਲ ਨਹੀਂ ਸੀ ਮੰਨਦੀ ਕਿ ਕਿਸੇ ਧਿਰ ਨੂੰ ਹਮਲਾਆਵਰ ਕਿਹਾ ਜਾਏ। ਚੀਨ ਬਾਬਤ ਅਸੀਂ ਇਹ ਖਿਆਲ ਨਹੀਂ ਸਾਂ ਕਰਦੇ ਕਿ ਸਮਾਜਵਾਦੀ ਚੀਨ ਕਦੀ ਜਾਨ ਬੁਝ ਕੇ ਹਮਲਾ ਕਰੇਗਾ।

ਹਿੰਦੁਸਤਾਨ ਦੇ ਸਬੰਧ ਵਿਚ ਅਸੀਂ ਵਿਸ਼ਵਾਸ ਨਹੀਂ ਸਾਂ ਕਰਦੇ ਕਿ ਅਮਨ ਤੇ ਦੋਸਤੀ ਦੀ ਨੀਤੀ ਤੇ ਚਲਦਿਆਂ ਹੋਇਆਂ ਭਾਰਤ ਸਰਕਾਰ ਚੀਨ ਉਤੇ ਹਮਲਾ ਕਰਨ ਦੀ ਕੋਈ ਦਲੀਲ ਜਾਂ ਇਛਿਆ ਰਖਦੀ ਹੈ।

ਫੇਰ ਜਦੋਂ ਚੀਨੀਆਂ ਨੇ ਆਪਣੇ ਵਾਅਦੇ ਤੋੜ ਕੇ ਅਕਤੂਬਰ ੧੯੬੨ ਵਿਚ ਮੈਕਮੋਹਨ ਰੇਖਾ ਦੀ ਉਲੰਘਣਾ ਕੀਤੀ ਤਾਂ ਅਸੀਂ ਆਪਣੀ ਰਾਏ ਬਦਲ ਲਈ ਅਤੇ ਇਸ ਕਦਮ ਨੂੰ ਹਮਲਾ ਆਖਿਆ।

ਇਕ ਸਵਾਲ ਉਠਾਇਆ ਗਿਆ ਹੈ ਕਿ ਕੀ ਚੀਨ ਦੇ ਇਸ ਕਦਮ ਦਾ ਇਹ ਵਿਸ਼ਲੇਸ਼ਣ ਦਰੁਸਤ ਹੈ? ਅਤੇ ਇਕ ਵਾਰੀ ਫੇਰ, ਇਹ ਪੁਛਿਆ ਜਾ ਰਿਹਾ ਹੈ ਕਿ ਇਹ ਫਰਜ਼ ਕਰਦਿਆਂ ਹੋਇਆਂ ਵੀ ਕਿ ਕਿਸੇ ਸਮਾਜਵਾਦੀ ਦੇਸ਼ ਦਾ ਕੋਈ ਕਰਮ ਗਲਤ ਹੈ, ਫਿਰ ਵੀ ਕੀ ਇਸ ਲਈ "ਹਮਲੇ" ਦਾ ਸ਼ਬਦ ਢੁਕਵਾਂ ਹੈ?

ਅਸੀਂ ਇਹ ਖਿਆਲ ਕਰਦੇ ਸਾਂ ਕਿ ਇਸ ਸਵਾਲ ਦੇ ਉਤੇ ਲੰਮੀ ਦਾਰਸ਼ਨਿਕ ਬਹਿਸ ਛੇੜਨਾ ਕੋਈ ਜ਼ਰੂਰੀ ਨਹੀਂ ਹੈ। ਇਹ ਠੀਕ ਹੈ ਕਿ 'ਹਮਲਾ ਆਵਰ' ਸ਼ਬਦ ਦੇ 'ਜਮਾਤੀ ਅਰਥ' 'ਹਦਾਂ-ਟਪਣ' ਤੇ ਜਿਸ ਇਲਾਕੇ ਉਪਰ ਹੱਕ ਜਤਾਉਂਦੇ ਹੋਵੋ, ਉਸ ਉਤੇ ਕਬਜ਼ਾ ਕਰ ਲੈਣ ਨਾਲੋਂ ਬਹੁਤ ਜ਼ਿਆਦਾ ਚੌਰੇੜੇ ਹੁੰਦੇ ਹਨ।

ਸਰਮਾਏਦਾਰ-ਸਾਮਰਾਜ ਦੇ ਉਨੀਵੀਂ ਤੇ ਵੀਹਵੀਂ ਸਦੀ ਦੇ ਇਤਿਹਾਸ ਵਿਚ, ਏਸ਼ੀਆ, ਅਫਰੀਕਾ ਤੇ ਲਾਤੀਨੀ ਅਮਰੀਕਾ ਦੇ ਮਹਾਂ ਦੀਪਾਂ ਉਤੇ ਸਰਮਾਏਦਾਰਾਨਾ-ਸਾਮਰਾਜੀ ਦੇਸਾਂ ਵਲੋਂ ਕੀਤੇ ਗਏ ਪਸਾਰ ਨੂੰ 'ਹਮਲਾਆਵਰੀ' ਕਿਹਾ ਗਿਆ। ਇਹ ਜੰਗਾਂ ਸਭ ਹਮਲਾ ਆਵਰੀ ਦੀਆਂ ਜੰਗਾਂ ਸਨ ਕਿਉਂਕਿ ਇਹਨਾਂ ਦਾ ਮਤਲਬ ਬਸਤੀਆ ਕਾਬੂ ਕਰਨਾ, ਉਨ੍ਹਾਂ ਦੀ ਲੁਟ ਖਸੁਟ ਕਰਨਾ, ਸਰਮਾਇਆ ਉਨ੍ਹਾਂ ਨੂੰ Export ਕਰਨਾ, ਅਤੇ ਆਪਣੀਆਂ ਸਰਮਾਏਦਾਰੀ ਅਜਾਰੇਦਾਰੀਆਂ ਲਈ ਕਚਾ ਮਾਲ ਅਤੇ ਮੰਡੀਆਂ ਲਭਣਾ ਸੀ।

ਉਸ ਸਮੇਂ ਤਕ ਕੋਈ ਸਮਾਜਵਾਦੀ ਮੁਲਕ ਵਜੂਦ ਵਿਚ ਹੈ ਨਹੀਂ ਸੀ।

ਪਹਿਲਾ ਸੋਸ਼ਲਿਸਟ ਇਨਕਲਾਬ, ਅਕਤੂਬਰ ਇਨਕਲਾਬ, ਅਜਿਹੀਆਂ ਧਕੜਸ਼ਾਹ ਲੜਾਈਆਂ ਦੇ ਖਿਲਾਫ ਲੜੀ ਗਈ ਜਜੋ-ਜਹਿਦ ਦਾ ਨਤੀਜਾ ਸੀ।

ਸਰਮਾਏਦਾਰ-ਸਾਮਰਾਜੀ ਆਪਣੇ ਸਰਮਾਏਦਾਰੀ ਨਿਜ਼ਾਮ ਦੇ ਸੰਕਟ ਤੇ ਕਾਬੂ ਪਾਉਣ ਲਈ ਅਜਿਹੀਆਂ ਧਕੜਸ਼ਾਹੀ ਲੜਾਈਆਂ ਲੜਦੇ ਹਨ। ਪਰ ਸਮਾਜਵਾਦੀ ਆਰਥਕਤਾ ਵਿਚ ਸਰਮਾਏਦਾਰੀ ਸਿਸਟਮ ਵਾਂਗ ਪੈਦਾਵਾਰ ਦੀਆਂ ਤਾਕਤਾਂ ਤੇ ਤੇ ਪੈਦਾਵਾਰੀ ਸਾਧਨਾਂ ਵਿਚ ਕੋਈ ਵਿਰੋਧਤਾ ਨਾ ਹੋਣ ਕਰਕੇ ਅਜਿਹੇ ਸੰਕਟ ਆਉਂਦੇ ਹੀ ਨਹੀਂ।

## ਹਮਲਾ ਸੋਸ਼ਲਿਜ਼ਮ ਦੇ ਅਸੂਲਾਂ ਦੇ ਉਲਟ ਹੈ

ਇਸ ਲਈ ਸੋਸ਼ਲਿਜ਼ਮ ਆਪਣੀ ਉਨਤੀ ਦੇ ਠੋਸ ਅਸੂਲਾਂ ਕਾਰਨ ਦੂਜੇ ਦੇਸ਼ਾਂ, ਦੂਜੇ ਲੋਕਾਂ ਉਤੇ ਹਮਲਾ ਨਹੀਂ ਲੋੜਦਾ। ਜਿੰਨਾ ਵੀ ਸੋਸ਼ਲਿਜ਼ਮ ਵਧਦਾ ਫੂਲਦਾ ਹੈ, ਹਮਲੇ ਦੀ ਪਸਪਾਈ ਓਨੀ ਹੀ ਤੇਜ਼ ਹੁੰਦੀ ਜਾਂਦੀ ਹੈ, ਜਿਵੇਂ ਕਿ ਦੂਜੀ ਵਡੀ ਜੰਗ ਤੋਂ ਪਿਛੋਂ ਨਵੇਂ ਆਜ਼ਾਦ ਹੋਏ ਦੇਸ਼ਾਂ ਦੀ ਹੋਂਦ ਤੋਂ ਵੇਖਿਆ ਗਿਆ। ਇਸ ਸਮੇਂ ਜਰਮਨ, ਜਾਪਾਨੀ ਅਤੇ ਅਟਾਲੀਅਨ ਸਾਮਰਾਜ ਨੂੰ ਹਾਰਾਂ ਹੋਈਆਂ, ਐਂਗਲੋ-ਅਮਰੀਕੀ ਸਾਮਰਾਜ ਕਮਜ਼ੋਰ ਹੋਇਆ ਅਤੇ ਸੰਸਾਰ ਸੋਸ਼ਲਿਸਟ ਪਰਬੰਧ ਮਜ਼ਬੂਤ ਹੋਇਆ। ਜਿਸ ਵਿਚ ਸੋਸਲਿਸ਼ਟ ਚੀਨ ਦੀ ਹੋਂਦ ਦੀ ਇਕ ਬੜੀ ਵਡੀ ਤੇ ਮਹਤਤਾ ਵਾਲੀ ਥਾਂ ਹੈ।

ਹਮਲਾਆਵਰ ਜੰਗਾਂ ਜਿਨ੍ਹਾਂ ਨੂੰ ਕਿ ਸਾਮਰਾਜੀਆਂ ਵਲੋਂ ਮਿਸਰ, ਸੀਰੀਆ, ਉਤਰੀ ਵੀਅਤਨਾਮ, ਉੱਤਰੀ ਕੋਰੀਆ ਅਤੇ ਲਾਊਸ ਆਦਿ ਦੇ ਖਿਲਾਫ ਲੜਨ ਦੀ ਬਾਰ ਬਾਰ ਕੋਸ਼ਸ਼ ਕੀਤੀ ਗਈ, ਮੁਕੰਮਲ ਤੌਰ ਤੇ ਸ਼ਕਸਤ ਖਾ ਗਈਆਂ। ਵਧ ਤੋਂ ਵਧ ਦੇਸ਼ ਹਮਲੇ ਦੇ ਨਤੀਜੇ ਵਜੋਂ ਨਵੇਂ ਕਿਸਮ ਦੇ ਨੌਆਬਾਦਿਆਤੀ ਨਜ਼ਾਮ ਵਿਚ ਫਸਣ ਦੀ ਥਾਂ ਸਾਮਰਾਜੀ ਗੁਲਾਮੀ ਵਿਚੋਂ ਨਿਕਲ ਗਏ।

ਲੋਕਾਂ ਦੇ ਮਨਾ ਵਿਚੋਂ ਆਪਣਾ ਕਾਲਾ ਰੀਕਾਰਡ ਮੇਟਣ ਅਤੇ ਆਜ਼ਾਦੀ ਦੀਆਂ ਤਹਿਰੀਕਾਂ ਵਿਰੁਧ ਅਪਣੇ ਹਮਲਿਆਂ ਅਤੇ ਇਨਕਲਾਬ ਵਿਰੋਧੀ ਮੁਦਾਖਲਤਾਂ ਨੂੰ ਸਹੀ ਕਰਾਰ ਦੇਣ ਵਿਚ ਨਾਕਾਮੀ ਤੋਂ ਪਿਛੋਂ ਸਾਮਰਾਜੀਆਂ ਨੇ ਸੋਸ਼ਲਿਸਟ ਦੇਸ਼ਾਂ ਵਲੋਂ ਗੁਲਾਮੀ ਵਿਰੁਧ ਲੜਾਈ ਵਿਚ ਦਿਤੀ ਜਾਂਦੀ ਮਦਦ ਨੂੰ "ਹਮਲਾ" ਕਰਾਰ ਦੇਣ ਦੀ ਕੋਸ਼ਸ਼ ਕੀਤੀ।

ਏਸੇ ਤਰ੍ਹਾ ਜੰਗੀ ਗੁਠਾਂ ਵਿਚਲੇ ਜਿਵੇਂ ਕਿ ਸੀਆਟੋ ਆਦਿ, ਦੇਸ਼ਾਂ ਵਿਚ ਜ਼ਾਲਮ

ਤੇ ਅਮਰੀਕਾ ਵਲੋਂ ਠੋਸੇ ਗਏ ਡਿਕਟੇਟਰਾਂ ਵਿਰੁਧ ਉਠੇ ਇਨਕਲਾਬੀ ਲੋਕ ਉਭਾਰਾਂ ਨੂੰ ਇਹਨਾਂ ਨੇ ਕਮਿਊਨਿਜ਼ਮ ਵਲੋਂ "ਅੰਦਰੂਨੀ ਹਮਲੇ" ਦਾ ਲੇਬਲ ਲਾਉਣ ਦੀ ਕੋਸ਼ਸ਼ ਕੀਤੀ ।

ਸਾਡੇ ਵਲੋਂ ਕਰਦਾਰ ਨਿਸਚਿਤ ਕੀਤੇ ਜਾਣ ਵਿਚ ਹਮਲੇ ਸਬੰਧੀ ਸਾਡੇ ਦਿਲ ਵਿਚ ਯਕੀਨਨ ਅਜਿਹਾ ਕੋਈ ਅਰਥ ਨਹੀਂ । ਜਦੋਂ ਅਸੀਂ ਚੀਨੀ ਹਮਲੇ ਦੀ ਗਲ ਕਰਦੇ ਸਾਂ ਤਾਂ ਅਸੀਂ ਇਸ ਸ਼ਬਦ ਨੂੰ ਉਸੇ ਤਰਾਂ ਵਰਤਿਆ ਸੀ ਜਿਸ ਤਰ੍ਹਾਂ ਆਮ ਲੋਕੀਂ ਇਸ ਬਾਰੇ ਸਮਝਦੇ ਹਨ ਕਿ ਚੀਨ ਨੇ ਸਾਡੇ ਇਲਾਕੇ ਦੀ ਉਲੰਘਣਾ ਕੀਤੀ ਹੈ ਜਾਂ ਇਸ ਤੇ ਫੌਜੀ ਤਾਕਤ ਨਾਲ ਚੜ੍ਹਾਈ ਕੀਤੀ ਹੈ । ਮੁਦਾਖਲਤ, ਚੜ੍ਹਾਈ ਕਰਨਾ, ਉਲੰਘਣਾ, ਕਬਜ਼ਾ ਜਮਾਉਨਾ, ਹਮਲਾ–ਇਸ ਘਟਨਾ ਤੇ ਸਾਡੇ ਸਾਹਮਣੇ, ਇਹੋ ਜਹੇ ਲਫਜ਼ਾਂ ਦਾ ਹੜ੍ਹ ਆਇਆ ਹੋਇਆ ਸੀ ।

## ਆਮ ਸਮਝ ਵਿਚ ਹਮਲਾ

ਸਾਡਾ ਖਿਆਲ ਹੈ ਕਿ ਭਾਵੇਂ ਭਾਰਤੀ ਇਲਾਕੇ ਦੀ ਚੀਨ ਵਲੋਂ ਉਲੰਘਣਾ ਸਰਮਾਏਦਾਰੀ–ਸਾਮਰਾਜੀ ਭਾਵ ਦਾ ਹਮਲਾ ਨਹੀਂ, ਫੇਰ ਵੀ ਆਮ ਬੋਲੀ ਵਿਚ ਇਹ ਹਮਲਾ ਹੀ ਹੈ ।

ਕੁਝ ਲੋਕਾਂ ਨੇ ਇਸ ਗਲ ਵਲ ਧਿਆਨ ਦਆਇਆ ਹੈ ਕਿ ਸੋਸ਼ਲਿਸਟ ਦੇਸ਼ਾਂ ਅਤੇ ਦੂਜੀਆਂ ਕਮਿਊਨਿਸਟ ਪਾਰਟੀਆਂ ਨੇ ਚੀਨੀ ਐਕਸ਼ਨ ਦੇ ਸੰਬੰਧ ਵਿਚ ਇਹ ਲਫਜ਼ ਨਹੀਂ ਵਰਤਿਆ । ਪਰ ਉਹਨਾਂ ਨੇ ਹਿੰਦੁਸਤਾਨ ਦੇ ਸਬੰਧ ਵਿਚ ਵੀ ਇਹ ਲਫਜ਼ ਨਹੀਂ ਵਰਤਿਆ । ਸਾਡਾ ਵਿਸ਼ਵਾਸ ਹੈ ਕਿ ਸੋਸ਼ਲਿਸਟ ਦੇਸ਼ਾਂ ਦੇ ਇਸ ਤਰ੍ਹਾਂ ਨਾ ਕਰਨ ਦੇ ਆਪਣੇ ਕੁਝ ਕਾਰਨ ਹਨ । ਸੋਸ਼ਲਿਸਟ ਦੇਸ਼ਾਂ ਦੀ ਗਲ ਛਡੋ, ਏਥੋਂ ਤਕ ਕਿ ਯੂ. ਏ. ਆਰ. ਦੇ ਨੁਮਾਇੰਦੇ ਅਲੀ ਸਾਬਰੀ ਨੇ ਜਦੋਂ ਕਿ ਉਹ ਏਥੇ ਆਇਆ, ਭਾਰਤੀ ਪਤਰਕਾਰਾਂ ਦੇ ਜੋਰਦਾਰ ਦਬਾਅ ਪਾਉਣ ਦੇ ਬਾਵਜੂਦ ਇਹ ਸ਼ਬਦ ਨਹੀਂ ਸੀ ਵਰਤਿਆ ।

ਇਸ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਜੇ ਕਰ ਉਹ ਕਿਸੇ ਵੀ ਧਿਰ ਸਬੰਧੀ ਇਹ ਲਫਜ਼ ਕਹਿੰਦੇ, ਤਾਂ ਇਸ ਨਾਲ ਉਹਨਾਂ ਕਿਸੇ ਇਕ ਧਿਰ ਵਲ ਹੋ ਜਾਣਾ ਸੀ, ਜਿਹੜੀ ਗਲ ਕਿ ਦੋਹਾਂ ਦਾਂ ਸਮਝੌਤਾ ਕਰਾਉਣ ਲਈ ਸਹਾਈ ਨਹੀਂ ਸੀ ਹੋਣੀ । ਦਰਅਸਲ ਉਹਨਾਂ ਵਲੋਂ ਇਹ ਸ਼ਬਦ ਵਰਤਣ ਨਾਲ ਹਾਲਤ ਹੋਰ ਖਰਾਬ ਹੋ

ਸਕਦੀ ਸੀ।

ਜਿਵੇਂ ਕਿ ਸਾਹਮਣੇ ਹੈ, ਚੀਨੀ ਲੀਡਰਸ਼ਿਪ ਨੇ ਸੋਵੀਅਤ ਯੂਨੀਅਨ ਦੇ ਇਸ ਮਸਲੇ ਤੇ ਨਿਰਪਖ ਵਤੀਰੇ ਅਤੇ ਦੋਹਾਂ ਦੇਸ਼ਾਂ ਨਾਲ ਦੋਸਤੀ ਦੀ ਭਾਵਨਾ ਉਤੇ ਵੀ ਸਖਤ ਇਤਰਾਜ਼ ਕੀਤਾ ਹੈ। ਸੋਵੀਅਤ ਸਰਕਾਰ ਨੇ ਇਸ ਸਿਲਸਲੇ ਵਿਚ ਇਕ ਬਿਆਨ ਵਿਚ ਜਿਹੜਾ ਕਿ 'ਤਾਸ' ਨੇ ਛਾਇਆ ਕੀਤਾ, ਇਸ ਮਸਲੇ ਤੇ ਡੂੰਘੀ ਚਿੰਤਾ ਪ੍ਰਗਟ ਕੀਤੀ ਅਤੇ ਆਸ ਪ੍ਰਗਟ ਕੀਤੀ ਕਿ ਦੋਵੇਂ ਧਿਰਾਂ ਪੁਰਅਮਨ ਢੰਗ ਨਾਲ ਗਲਬਾਤ ਰਾਹੀਂ ਮਸਲੇ ਨੂੰ ਹਲ ਕਰ ਲੈਣਗੀਆਂ। ਸੋਵੀਅਤ ਸਰਕਾਰ ਨੇ ਸਾਮਰਾਜੀਆਂ ਤੇ ਇਲਜ਼ਾਮ ਲਾਇਆ ਸੀ ਕਿ ਉਹ ਬਲਦੀ ਤੇ ਤੇਲ ਪਾ ਰਹੇ ਹਨ।

ਸੋਸ਼ਲਿਸਟ ਕੈਂਪ ਦੇ ਮੈਂਬਰ ਲਈ ਇਸ ਨੂੰ ਉਹਨਾਂ ਵਲੋਂ ਹਮਲੇ ਦਾ ਨਾਂ ਦੇਣਾ ਗੈਰ ਵਾਜਬ ਹੋਵੇਗਾ ਅਤੇ ਕੌਮਾਂਤਰੀ ਸਫਾਰਤੀ ਖੇਤਰ ਵਿਚ ਬੜੀਆਂ ਨਾ-ਖੁਸ਼-ਗਵਾਰ ਉਲਝਣਾ ਪੈਦਾ ਕਰ ਦੇਵੇਗਾ। ਪਰ ਭਾਵੇਂ ਕੋਈ ਵੀ ਕਾਰਨ ਹੋਣ ਜਿਨ੍ਹਾਂ ਨੇ ਦੂਜਿਆਂ ਨੂੰ ਕਿਸੇ ਵੀ ਧਿਰ ਲਈ ਹਮਲੇ ਦਾ ਸ਼ਬਦ ਵਰਤਣ ਤੋਂ ਰੋਕਿਆ, ਅਸੀਂ ਭਾਰਤੀ ਮਜ਼ਦੂਰ ਜਮਾਤ ਦੀ ਪਾਰਟੀ ਦੇ ਤੌਰ ਤੇ ਜੋਕਿ ਸਿਧੀ ਤਰ੍ਹਾਂ ਘਟਨਾਂਵਾਂ ਅਤੇ ਉਹਨਾਂ ਦੇ ਸਾਡੀ ਪਾਰਟੀ ਉੱਤੇ, ਲੋਕਾਂ ਉਤੇ ਅਤੇ ਸਮੁਚੇ ਦੇਸ਼ ਉਤੇ ਅਸਰਾਂ ਅਤੇ ਉਨ੍ਹਾਂ ਦੇ ਪ੍ਰਤੀਕਰਮਾਂ ਨਾਲ ਸਬੰਧਤ ਹਾਂ, ਉਹ ਕੁਝ ਕੀਤਾ ਜਿਹੜਾ ਕਿ ਅਸੀਂ ਮੌਜੂਦਾ ਹਾਲਤ ਅਨੁਸਾਰ ਦਰੁਸਤ ਅਤੇ ਜ਼ਰੂਰੀ ਸਮਝਿਆ।

ਇਸ ਤੋਂ ਵੀ ਵਧ ਕੋਈ ਯਕੀਨ ਨਾਲ ਨਹੀਂ ਕਹਿ ਸਕਦਾ ਕਿ ਚੀਨ ਦੀ ਲੀਡਰਸ਼ਿਪ ਕਿਥੋਂ ਤਕ ਜਾਏਗੀ, ਤੇ ਪਿਛਲੇ ਸੌ ਸਾਲਾਂ ਦੇ ਸਮੇਂ ਵਿਚ ਉਹਨਾਂ ਦੇ ਗਵਾਂਢੀ ਦੇਸ਼ਾਂ ਨਾਲ ਪਿਛਲੀਆਂ ਸੰਧੀਆਂ ਵਲ ਹਵਾਲਿਆਂ ਨੂੰ ਕੀ ਭਾਵ ਦਿਤਾ ਜਾਏ, ਉਹ ਅਤੇ ਇਤਿਹਾਸ ਕਿਸ ਦੀ "ਸੁਧਾਈ" ਦੀ ਮੰਗ ਕਰ ਲੈਣ।

ਜਦੋਂ ਅਮ੍ਰੀਕਾ ਦੀ ਪਾਰਟੀ ਵਲੋਂ ਹਾਂਗ ਕਾਂਗ ਅਤੇ ਮਕਾਓ ਨੂੰ ਆਜ਼ਾਦ ਕਰਾਉਣ ਦੇ ਮਸਲੇ ਉਠਾਏ ਗਏ ਤਾਂ ਚੀਨ ਦੀ ਕਮਿਊਨਿਸਟ ਪਾਰਟੀ ਨੇ ਇਹ ਜਵਾਬ ਦਿੱਤਾ ਸੀ:–

"ਇਹ ਪੁਛਿਆ ਜਾ ਸਕਦਾ ਹੈ : ਇਸ ਤਰ੍ਹਾਂ ਦੇ ਸਵਾਲ ਉਠਾਉਂਦਿਆਂ ਹੋਇਆ, ਤੁਸੀਂ ਅਸਾਵੇਂ ਸੰਧੀਨਾਮਿਆਂ ਦੇ ਸਾਰੇ ਸਵਾਲ ਉਠਾਉਣ ਦਾ ਇਰਾਦਾ ਰਖਦੇ ਹੋ ਅਤੇ ਆਮ ਸਮਝੌਤਾ ਚਾਹੁੰਦੇ ਹੋ ? ਕੀ ਤੁਸੀਂ ਕਦੀ ਇਹ ਸੋਚਿਆ ਹੈ ਕਿ

ਇਸ ਦੇ ਕੀ ਸਿਟੇ ਨਿਕਲਣਗੇ ? ਕੀ ਤੁਸੀਂ ਸਚੀ ਮੁਚੀ ਯਕੀਨ ਕਰਦੇ ਹੋ ਕਿ ਇਹ ਤੁਹਾਨੂੰ ਕੋਈ ਲਾਭ ਪਹੁੰਚਾਵੇਗਾ ?''*

(ਅਮ੍ਰੀਕਾ ਦੀ ਕਮਿਊਨਿਸਟ ਪਾਰਟੀ ਦੇ ਬਿਆਨ ਤੇ ਟਿਪਨੀ—ਪੀਪਲਜ਼ ਡੇਲੀ, ੮ ਮਾਰਚ, ੧੯੬੩)

ਸਾਡੇ ਮਤੇ ਦੇ ਇਕ ਹੋਰ ਨੁਕਤੇ ਨੇ ਸਾਡੀ ਪਾਰਟੀ ਦੇ ਦੋਸਤਾਂ ਦੇ ਦਿਲਾਂ ਵਿਚ ਕੁਝ ਤੌਖਲੇ ਪੈਦਾ ਕਰ ਦਿਤੇ ਸਨ। ਇਹ ਨੁਕਤਾ ਹੈ ਕਿਸੇ ਵੀ ਦੇਸ਼ ਤੋਂ ਹਥਿਆਰਾਂ ਦੀ ਖਰੀਦ ਵੱਲ ਹਵਾਲਾ। ਇਸ ਦਾ ਇਸ਼ਾਰਾ ਸੋਵੀਅਤ ਯੂਨੀਅਨ ਅਤੇ ਹੋਰ ਸੋਸ਼ਲਿਸਟ ਦੇਸ਼ਾਂ ਅਤੇ ਨਾਲ ਹੀ ਅਮ੍ਰੀਕਾ ਅਤੇ ਹੋਰ ਸਾਮਰਾਜੀ ਦੇਸ਼ਾਂ ਤੋਂ ਵੀ ਹਥਿਆਰ ਖਰੀਦਣ ਵਲ ਸੀ।

ਭਾਰਤ ਵਿਚ ਅਮ੍ਰੀਕੀ ਹਥਿਆਰਾਂ ਦਾ ਭਾਰੀ ਗਿਣਤੀ ਵਿਚ ਆਉਣਾ ਅਤੇ ਇਹਨਾਂ ਦੇ ਨਾਲ ਹੀ ਅਮ੍ਰੀਕੀ ਮਾਹਿਰਾਂ ਦੀ ਭਾਰੀ ਗਿਣਤੀ ਸਹਿਜੇ ਸਹਿਜੇ ਭਾਰਤ ਨੂੰ ਅਮ੍ਰੀਕੀ ਜੰਗੀ ਅੱਡੇ ਵਿਚ ਤਬਦੀਲ ਕਰ ਦੇਵੇਗੀ ਉਸ ਨੂੰ ਵੀ ਸੀਅਟੋ ਵਿਚ ਧੂਹ ਲੈ ਜਾਵੇਗੀ ਅਤੇ ਨਾਲ ਹੀ ਇਸਦੀ ਆਜ਼ਾਦੀ ਤੇ ਨਿਰਪਖਤਾ ਦਾ ਖਾਤਮਾ ਕਰ ਦੇਵੇਗੀ। ਨਹਿਰੂ ਦੀਆਂ ਤਕਰੀਰਾਂ ਵੀ ਇਹੋ ਜਹੇ ਖਤਰੇ ਦੀ ਚੇਤੰਨਤਾ ਦਾ ਝਲਕਾਰਾ ਦੇਂਦੀਆਂ ਸਨ।

## ਸ਼ਕ ਅਤੇ ਤੌਖਲੇ

ਇਸ ਲਈ ਜੇ ਸਾਡੀ ਪਾਰਟੀ ਨੇ ਅਮ੍ਰੀਕੀ ਹਥਿਆਰ ਖਰੀਦਣ ਦੀ ਹਮੈਤ ਕੀਤੀ ਸੀ ਤਾਂ ਕੀ ਇਹ ਇਕ ਖਤਰਨਾਕ ਰੁਝਾਣ ਦੀ ਹਮੈਤ ਨਹੀਂ ਸੀ ਅਤੇ ਕੀ ਅਸੀਂ ਵੀ ਉਹਨਾਂ ਦੇ ਜਾਲ ਵਿਚ ਨਹੀਂ ਜਾ ਫਸਾਂਗੇ ? ਅਜਿਹੇ ਤੌਖਲੇ ਕੁਦਰਤੀ ਸਨ ਅਤੇ ਇਤਹਾਸ ਇਹਨਾਂ ਨੂੰ ਸਹੀ ਸਾਬਤ ਕਰ ਚੁਕਾ ਸੀ।

ਪਰ ਏਥੇ ਇਹ ਗਲ ਨੋਟ ਕਰਨ ਵਾਲੀ ਹੈ ਕਿ ਮਤੇ ਦੇ ਇਸ ਨੁਕਤੇ ਵਿਚ ਬਦੇਸ਼ੀ ਫੋਜਾਂ ਅਤੇ ਮਾਹਰਾਂ ਦੀ ਆਮਦ ਵਿਰੁੱਧ ਵੀ ਵਾਰਨਿੰਗ ਦਿੱਤੀ ਗਈ ਸੀ। ਪਰ ਹਰ ਕੋਈ ਜਾਣਦਾ ਹੈ ਕਿ ਹਥਿਆਰਾਂ ਨਾਲ ਕੁਝ ਆਦਮੀ ਵੀ ਆਉਂਦੇ ਹਨ ਤੇ ਬਾਕੀ ਸਾਰਾ ਕੁਝ ਇਸਦੇ ਮਗਰ ਲਗਾ ਆਉਂਦਾ ਹੈ-ਜਿਵੇਂ ਅਜ

*(ਭਾਵੇਂ ਰਾਜਸੀ ਤੋਰ ਤੇ ਇਹ ਸ਼ਬਦ ਅਮਰੀਕਾ ਦੀ ਕਮਿਊਨਿਸਟ ਪਾਰਟੀ ਨੂੰ ਮੁਖਾਤਬ ਕੀਤੇ ਗਏ ਪਰ ਸਪਸ਼ਟ ਹੈ ਕਿ ਸਵਾਲ ਅਸਲ ਵਿਚ ਖਰੁਸ਼ਚੋਵ ਦੀ ਸਪੀਚ ਦੇ ਸਬੰਧ ਵਿਚ ਸੋਵੀਅਟ ਯੂਨੀਅਨ ਨੂੰ ਮੁਖਾਤਬ ਕੀਤਾ ਗਿਆ ਹੈ।—ਡਾਂਗੇ)

ਕਲ ਬੜਾਂ ਆਮ ਢੰਗ ਹੈ।

ਇਸ ਚੀਜ਼ ਨੂੰ ਰੋਕਣ ਲਈ ਸਖਤ ਚੌਕਸੀ ਦੀ ਲੋੜ ਹੈ।

ਰੁਜਅੱਤ ਪਸੰਦਾਂ ਅਤੇ ਭਾਰਤ ਵਿਚਲੀ ਅਮ੍ਰੀਕਾ ਪਖੀ ਲਾਬੀ ਦੇ ਦਬਾਅ ਹੇਠ, ਭਾਰੀ ਗਿਣਤੀ ਵਿਚ ਅਮ੍ਰੀਕਾ ਦੀ ਆਮਦ ਅਤੇ "ਹਵਾਈ ਛਤਰੀ" ਕਾਇਮ ਕਰਨ ਦੀ ਮੰਗ ਉਠਾਈ ਅਤੇ ਪਰਚਾਰੀ ਜਾ ਰਹੀ ਹੈ।

ਰੁਜਅਤ ਪਰਸਤ ਪਰੈਸ ਅਤੇ ਕੁਝ ਉਚੀਆਂ ਥਾਵਾਂ ਦੇ ਲੋਕਾਂ ਤੇ ਵੀ ਦਬਾਅ ਪਾਇਆ ਜਾ ਰਿਹਾ ਹੈ ਕਿ "ਹਵਾਈ ਛਤਰੀ" ਸਵੀਕਾਰ ਕਰ ਲਈ ਜਾਵੇ ਅਤੇ ਇਹਦੇ ਲਈ ਫੌਜੀ ਅੱਡੇ ਦੇ ਦਿਤੇ ਜਾਣ ਅਤੇ ਹੋਰ ਸਾਰਾ ਕੁਝ ਜੋ ਇਸ ਨਾਲ ਸਬੰਧਤ ਹੈ ਕੀਤਾ ਜਾਏ। ਅਤੇ ਰੀਪੋਰਟ ਹੈ ਕਿ ਇਹ ਲੋਕ ਇਸ ਦਬਾਅ ਥੱਲੇ ਨਰਮ ਵੀ ਪੈ ਰਹੇ ਹਨ।

ਪਾਰਟੀ ਇਹਨਾਂ ਖਤਰਿਆਂ ਤੋਂ ਅਨਜਾਣ ਨਹੀਂ ਹੈ ਅਤੇ ਪਾਰਟੀ ਦੀ ੧੧ ਫਰਵਰੀ ੧੯੬੩ ਦੀ ਕੌਂਸਲ ਮੀਟਿੰਗ ਨੇ "ਪਛਮੀਂ ਮਦਦ ਦੀਆਂ ਤਜ-ਵੀਜ਼ਾਂ" ਸਬੰਧੀਂ ਹੇਠ ਲਿਖਿਆ ਮਤਾ ਪਾਸ ਕੀਤਾ—

"ਹਿੰਦ ਕਮਿਊਨਿਸਟ ਪਾਰਟੀ ਦੀ ਕੇਂਦਰੀ ਕੌਂਸਲ ਹਿੰਦ ਦੀਆਂ ਰਖਿਆ ਦੀਆਂ ਲੋੜਾਂ ਪੂਰੀਆਂ ਕਰਨ ਲਈ ਹਥਿਆਰ ਮੁਹੱਯਾ ਕਰਨ ਤੇ ਅਮਰੀਕਾ ਤੇ ਬ੍ਰਤਾਨੀਆਂ ਵਲੋਂ ਹੁਣੇ ਹੁਣੇ ਲਾਈਆਂ ਗਈਆਂ ਸ਼ਰਤਾਂ ਦੀਆਂ ਖਬਰਾਂ ਉਤੇ ਡੂੰਘੇ ਦੁਖ ਦਾ ਇਜ਼ਹਾਰ ਕਰਦੀ ਹੈ।

ਇਨ੍ਹਾਂ ਖਬਰਾਂ ਅਨੁਸਾਰ ਜਿਹੜੀਆਂ ਕਿ ਮੁਖ ਭਾਰਤੀ ਰੋਜ਼ਾਨਾ ਅਖਬਾਰਾਂ ਵਿਚ ਆਮ ਛਪੀਆਂ ਹਨ ਅਤੇ ਜਿਨ੍ਹਾਂ ਦੀ ਹਾਲੇ ਤਕ ਹਿੰਦ ਸਰਕਾਰ ਵਲੋਂ ਤਰਦੀਦ ਨਹੀਂ ਕੀਤੀ ਗਈ, ਪਛਮੀ ਤਜਵੀਜ਼ਾਂ ਵਿਚ ਇਹ ਕੁਝ ਸ਼ਾਮਲ ਹੈ :—

ੳ—ਹਿੰਦ ਨੂੰ ਦਿਤੇ ਗਏ ਖਾਸ ਕਿਸਮ ਦੇ ਹਥਿਆਰਾਂ ਅਤੇ ਨਵੀਨ ਕਿਸਮ ਦੇ ਫੌਜੀ ਸਾਜ ਸਮਾਨ ਨੂੰ ਚਲਾਉਣ ਦਾ ਕੰਟਰੋਲ ਭਾਰਤ ਦੇ ਨਹੀਂ ਸਗੋਂ ਬਦੇਸ਼ੀ ਹੱਥਾਂ ਵਿਚ ਰਹਿਣਾ ਚਾਹੀਦਾ ਹੈ।

ਅ—ਬਦੇਸ਼ੀ ਹਵਾਈ ਤਾਕਤਾਂ ਵਲੋਂ ਭਾਰਤ ਉਤੇ ਹਵਾਈ ਛਤਰੀ ਕਾਇਮ ਕੀਤੀ ਜਾਵੇ ਅਤੇ ਇਸ ਦਾ ਸਾਰਾ ਕੰਮ ਬਦੇਸ਼ੀ ਪਾਇਲਟਾਂ ਅਤੇ ਟੈਕਨੀਸ਼ਨਾਂ ਦੇ ਹੱਥਾਂ ਵਿਚ ਹੋਵੇ। ਇਸ ਹਵਾਈ ਛਤਰੀ ਨੂੰ ਕਾਇਮ

ਕਰਨ ਲਈ ਭਾਰਤੀ ਹਵਾਈ ਅਡੇ ਵਰਤੇ ਜਾਣਗੇ।

ੲ—ਅਜਿਹੀਆਂ ਬਦੇਸ਼ੀ ਹਵਾਈ ਫੌਜਾਂ ਜਾਂ ਏਅਰ ਕਰਾਫਟ ਕੈਰੀਅਰਜ਼ ਦੇ ਅੰਡੇਮਾਨ ਤੇ ਨਿਕੋਬਾਰ ਦੇ ਟਾਪੂਆਂ ਵਿਚ ਅੱਡੇ ਕਾਇਮ ਕਰਨ ਦੀ ਭਾਰਤ ਵਲੋਂ ਆਗਿਆ ਹੋਣੀ ਚਾਹੀਦੀ ਹੈ।

"ਕੌਮੀ ਕੌਂਸਲ ਇਸ ਰਾਏ ਦੀ ਹੈ ਕਿ ਅਜਿਹੀਆਂ ਤਜਵੀਜ਼ਾਂ ਜੇ ਠੀਕ ਹਨ, ਤਾਂ ਇਹ ਭਾਰਤ ਦੀ ਐਲਾਨੀਆਂ ਨੀਤੀ ਦੇ ਵਿਰੁੱਧ ਹਨ, ਜਿਸ ਨੂੰ ਕਿ ਬਾਰ ਬਾਰ ਪਰਧਾਨ ਮੰਤ੍ਰੀ ਸ਼ਿਰੀ ਨਹਿਰੂ ਨੇ ਦੁਹਰਾਇਆ ਹੈ ਕਿ ਬਦੇਸ਼ੀ ਏਜੰਸੀਆਂ ਤੇ ਨਿਰਭਰ ਰਖਣ ਦੀ ਥਾਂ ਦੇਸ਼ ਦੀ ਖੁਦ ਮੁਖਤਾਰੀ ਨਾਲ ਇਕ ਸੁਰ ਆਪਣੀ ਅਜ਼ਾਦ ਸੁਰਖਿਆ ਦੀ ਸਮਰਥਾ ਨੂੰ ਵਧਾਇਆ ਜਾਵੇਗਾ।

"ਇਸ ਦੇ ਨਾਲ ਹੀ ਦਸੀਆਂ ਜਾਂਦੀਆਂ ਪਛਮੀ ਤਜਵੀਜ਼ਾਂ ਵਿਚ, ਹਿੰਦ ਦੀ ਧਰਤੀ ਉਤੇ ਬਦੇਸ਼ੀ ਫੌਜਾਂ ਉਤੇ ਅੱਡੇ ਕਾਇਮ ਕਰਨ ਦਾ ਅਤੇ ਘਟ ਵਧ ਕਿਸਮ ਦੇ ਫੌਜੀ ਗਠ ਜੋੜਾਂ ਵਿਚ ਸ਼ਾਮਲ ਹੋਣ ਦਾ ਖਤਰਾ ਮੌਜੂਦ ਹੈ ਜੋ ਕਿ ਸਾਡੇ ਕੌਮੀ ਹਿਤਾਂ ਅਤੇ ਨਿਰਪਖਤਾ ਦੀ ਨੀਤੀ ਦੇ ਅਨੁਕੂਲ ਨਹੀਂ'।

"ਕੌਮੀ ਕੌਂਸਲ ਅਜਿਹੀਆਂ ਤਜਵੀਜ਼ਾਂ ਨੂੰ ਖਤਰਨਾਕ ਅਤੇ ਇਸ ਲਈ, ਕਾਬਲਿ ਇਤਰਾਜ਼ ਕਰਾਰ ਦਿੰਦੀ ਹੈ। ਦੇਸ਼ ਦੀ ਰਖਿਆ ਨੂੰ ਉਨਤ ਤੇ ਮਜ਼ਬੂਤ ਕਰਨਾ—ਬਿਨਾ ਸ਼ਰਤ ਦੇ ਹਥਿਆਰ ਖਰੀਦਣ, ਉਪਰੇਸ਼ਨ ਕੰਟਰੋਲ ਭਾਰਤੀ ਹਥਾਂ ਵਿਚ ਰਖਣ, ਭਾਰਤ ਦੀ ਧਰਤੀ ਉਤੇ ਕੋਈ ਫੌਜੀ ਤਾਕਤ ਜਾਂ ਫੌਜੀ ਅੱਡਾ ਨਾ ਕਾਇਮ ਕਰਨ, ਭਾਰਤ ਦੀ ਬੁਨਿਆਦੀ ਰੱਖਿਅਕ ਯੋਗਤਾ ਨੂੰ ਆਜ਼ਾਦ ਤੌਰ ਤੇ ਉਨਤ ਕਰਨ ਤੇ ਕਿਸੇ ਵੀ ਫੌਜੀ ਗਠ-ਜੋੜ ਵਿਚ ਸ਼ਾਮਲ ਨਾ ਹੋਣ ਦੇ ਅਸੂਲਾਂ ਤੋਂ ਲਾਂਭੇ ਨਹੀਂ ਜਾਣਾ ਚਾਹੀਦਾ।

"ਕੌਮੀ ਕੌਂਸਲ ਹਿੰਦ ਸਰਕਾਰ ਤੇ ਜ਼ੋਰ ਦਿੰਦੀ ਹੈ ਕਿ ਉਹ ਲੋਕਾਂ ਦੇ ਮਨਾਂ ਵਿਚੋਂ ਉਨ੍ਹਾਂ ਖਤਰਿਆਂ ਅਤੇ ਭੁਲੇਖਿਆਂ ਨੂੰ ਦੂਰ ਕਰੇ ਜੋ ਕਿ ਇਸ ਮਸਲੇ ਤੇ ਅਮਰੀਕੀ, ਬਰਤਾਨਵੀ-ਕੈਨੇਡਾ ਰਖਿਅਕ ਮਿਸ਼ਨ ਵਲੋਂ ਨਵੀਂ ਦਿਲੀ ਨੂੰ ਦਿਤੀਆਂ ਗਈਆਂ ਇਹਨਾਂ ਪਛਮੀ ਤਜਵੀਜ਼ਾਂ ਦੀਆਂ ਖਬਰਾਂ ਨੇ ਪਾ ਦਿਤੇ ਹਨ। ਨੈਸ਼ਨਲ ਕੌਂਸਲ ਫੈਸਲਾ ਕਰਦੀ ਹੈ ਕਿ ਇਸ ਸਿਲਸਲੇ ਵਿਚ

ਹੋਰ ਸਪਸ਼ਟੀ ਕਰਨ ਦੀ ਮੰਗ ਲੈ ਕੇ ਇਕ ਵਫਦ ਪ੍ਰਧਾਨ ਮੰਤਰੀ ਨਹਿਰੂ ਨੂੰ ਮਿਲੇ ਅਤੇ ਇਸ ਮਸਲੇ ਤੇ ਪਾਰਟੀ ਦਾ ਨਜ਼ਰੀਆ ਖੋਹਲ ਕੇ ਦਸੇ ।"

## ਪਾਰਟੀ ਸਾਵਧਾਨ

ਭਾਰਤ ਦੀ ਆਜ਼ਾਦੀ, ਜਮਹੂਰੀਅਤ ਅਤੇ ਇਸ ਦੀ ਨਿਰਪਖਤਾ ਦੀ ਹਿਫਾਜ਼ਤ ਕਰਨ ਦੇ ਪਖ ਤੋਂ, ਪਾਰਟੀ ਲਈ ਇਹ ਗਲ ਜ਼ਰੂਰੀ ਹੈ ਕਿ ਉਹ ਲਗਾਤਾਰ ਚੌਕਸ ਰਹੇ ਅਤੇ ਉਪਰਲੇ ਮਤੇ ਵਿਚ ਦਸੇ ਗਏ ਨੁਕਤਾ ਨਜ਼ਰ ਦੀ ਰੋਸ਼ਨੀ ਵਿਚ ਲੋਕਾਂ ਨੂੰ ਚੇਤੰਨ ਕਰੇ ।

ਕਮਿਊਨਿਸਟ ਪਾਰਟੀ ਦੇ ਵਫ਼ਦ ਨੂੰ ੧੪ ਫਰਵਰੀ ੧੯੬੩ ਨੂੰ ਦਿਤੀ ਗਈ ਇੰਟਰਵੀਊ ਵਿਚ ਪ੍ਰਧਾਨ ਮੰਤਰੀ ਨਹਿਰੂ ਨੇ ਹਵਾਈ ਛਤਰੀ ਜਾਂ ਕਿਸੇ ਬਦੇਸ਼ੀ ਤਾਕਤ ਨੂੰ ਹਵਾਈ ਅੱਡਾ ਦੇਣ ਦੀਆਂ ਖਬਰਾਂ ਦੀ ਪੁਰਜ਼ੋਰ ਤਰਦੀਦ ਕੀਤੀ ।

ਇਸ ਦੇ ਬਾਵਜੂਦ, ਇਹ ਗੱਲ ਭੁਲਣੀ ਨਹੀਂ ਚਾਹੀਦੀ ਕਿ ਸਾਮਰਾਜੀ ਬੜੇ ਮਜ਼ਬੂਤ ਹਨ ਅਤੇ ਉਹਨਾਂ ਨੂੰ ਹਾਕਮ ਕਾਂਗਰਸ ਪਾਰਟੀ ਦੇ ਕੁਝ ਹਲਕਿਆਂ ਦੀ ਹਮਾਇਤ ਵੀ ਪ੍ਰਾਪਤ ਹੈ । ਇਹਨਾਂ ਵਿਚੋਂ, ਇਹਨਾਂ ਮੁਸ਼ਕਲ ਹਾਲਾਤ ਦੇ ਬਾਵਜੂਦ, ਜਿਨ੍ਹਾਂ ਵਿਚ ਕਿ ਸਾਨੂੰ ਕੰਮ ਕਰਨਾ ਪੈ ਰਿਹਾ ਹੈ, ਪਾਰਟੀ ਨੂੰ ਇਹੋ ਜਹਿਆਂ ਦੀ ਮਦਦ ਨਾਲ, ਜਿਹੜੇ ਕਿ ਨਿਰਪਖਤਾ ਵਿਚ ਅਤੇ ਸਾਮਰਾਜ ਦੇ ਵਿਰੋਧ ਵਿਚ ਯਕੀਨ ਰਖਦੇ ਹਨ ਅਤੇ ਸੱਜੇ-ਪੱਖੀ ਪਾਰਟੀਆਂ ਦੇ ਖਤਰੇ ਤੋਂ ਜਾਣੂ ਹਨ, ਸਾਨੂੰ ਇਹੋ ਜਹੇ ਖਤਰੇ ਦੇ ਖਿਲਾਫ ਲੋਕਾਂ ਵਿਚ ਸਾਵਧਾਨੀ ਲਿਆਉਣੀ ਪਵੇਗੀ ।

ਭਾਰਤ ਨੂੰ ਇਹ ਗਲ ਯਾਦ ਕਰਨੀ ਪਵੇਗੀ ਕਿ ਇਕ ਵਾਰ ਭਾਰਤ ਦੇ ਜਾਗੀਰੂ ਹਾਕਮਾਂ ਅਤੇ ਬਾਦਸ਼ਾਹਾਂ ਨੇ ਬਰਤਾਨਵੀ ਤੇ ਫਰਾਂਸੀਸੀ ਹਥਿਆਰਾਂ, ਅਫਸਰਾਂ ਅਤੇ ਕੰਪਨੀ ਦਸਤਿਆਂ ਨੂੰ, ਆਪਣੀਆਂ ਫੌਜਾਂ ਨੂੰ ਟਰੇਂਡ ਕਰਨ ਤੇ ਜੰਗ ਦੇ ਨਵੇਂ ਤਰੀਕੇ, ਜੋ ਉਦੋਂ ਦੇ ਹਾਲਾਤ ਵਿਚ ਨਵੇਂ ਸਨ, ਸਿਖਾਉਣ ਲਈ ਸਦਿਆ ।

ਇਸ ਦੇ ਨਤੀਜੇ ਵਜੋਂ ਭਾਰਤ ਫਰਾਂਸ ਅਤੇ ਬਰਤਾਨੀਆਂ ਕੋਲ ਆਪਣੀ ਆਜ਼ਾਦੀ ਖੋਹ ਬੈਠਾ । ਇਕ ਵਾਰ ਫਿਰ, ਸਰਹਦਾਂ ਤੇ ਚੀਨੀਆਂ ਦੇ ਖਿਲਾਫ ਲੜਨ ਲਈ ਨਵੇਂ ਹਥਿਆਰਾਂ ਅਤੇ ਹਵਾਈ ਛਤਰੀਆਂ ਦੇ ਭਰਮ ਵਿਚ ਪੈਕੇ, ਅਸੀਂ ਸਾਮਰਾਜੀਆਂ ਕੋਲ ਆਪਣੀ ਆਜ਼ਾਦੀ ਨਾ ਖੋਹ ਦੇਈਏ, ਅਤੇ ਇੰਨੇ ਮੂਰਖ ਜਾਂ ਕਮ-ਅਕਲ ਨਾ ਬਣੀਏ ਕਿ ਸਰਹੱਦਾਂ ਜਿਤ ਲਈਏ ਪਰ ਦੇਸ਼ ਗੁਆ ਦੇਈਏ ।

ਇਹ ਗਲ ਬੜੀ ਚੰਗੀ ਹੈ ਕਿ ਕਾਂਗਰਸੀ ਲੀਡਰਸ਼ਿਪ ਵਿਚ ਬਹੁਤ ਸਾਰੇ ਇਸ ਖਤਰੇ ਨੂੰ ਅਨੁਭਵ ਕਰਦੇ ਹਨ। ਇਸ ਤੋਂ ਅਗੇ ਜਿਸ ਗਲ ਦੀ ਅਸ਼ਦ ਲੋੜ ਹੈ ਉਹ ਇਹ ਹੈ ਕਿ ਇਸ ਨੀਤੀ ਦੇ ਪਿਛੇ, ਸਾਡੀ ਪਾਰਟੀ ਸਮੇਤ ਸਾਰੇ ਜਮਹੂਰੀਅਤ ਪਸੰਦਾਂ ਨੂੰ ਲਾਮਬੰਦ ਕਰਨ ਦੀ ਕੋਈ ਠੋਸ ਨੀਤੀ ਆਪਨਾ ਕੇ ਕੰਮ ਵਿਚ ਲਿਆਂਦਾ ਜਾਏ। ਜੇ ਅਜਿਹੀ ਸਰਗਰਮ ਸਿਆਸੀ ਜਮਹੂਰੀ ਏਕਤਾ ਅਮਲ ਵਿਚ ਨਹੀਂ ਆਉਂਦੀ ਤਾਂ ਸਾਡਾ ਮਤਾ ਸਿਰਫ ਇਕ ਪਵਿਤਰ ਜੇਹੀ ਭਾਵਨਾ ਬਣਕੇ ਰਹਿ ਜਾਵੇਗਾ। ਇਹ ਤ੍ਰਝ ਕਰਨ ਦਾ ਤਰੀਕਾ ਇਹ ਨਹੀਂ ਕਿ ਮਤੇ ਉਤੇ ਹਮਲੇ ਕੀਤੇ ਜਾਣ, ਸਗੋਂ ਲੋੜ ਇਸ ਗਲ ਦੀ ਹੈ ਕਿ ਇਸ ਦੀ ਠੀਕ ਪ੍ਰਾਪਤੀ ਲਈ ਕੰਮ ਕੀਤਾ ਜਾਵੇ।

ਬੇਸ਼ਕ, ਸਭ ਤੋਂ ਚੰਗਾ ਹੱਲ ਇਹ ਹੈ ਕਿ ਝਗੜੇ ਨੂੰ ਛੇਤੀ ਤੋਂ ਛੇਤੀ ਗਲਬਾਤ ਰਾਹੀਂ ਪੁਰਅਮਨ ਢੰਗ ਨਾਲ ਹੱਲ ਕੀਤਾ ਜਾਵੇ ਅਤੇ ਇਸ ਨੂੰ ਠੰਡੀ ਜੰਗ ਦੀ ਹਾਲਤ ਵਿਚ ਜਾਰੀ ਨਾ ਰਹਿਣ ਦਿਤਾ ਜਾਵੇ ਜਾਂ ਗਰਮ ਜੰਗ ਵਿਚ ਨਾ ਬਦਲਣ ਦਿਤਾ ਜਾਵੇ।

## ੬

# ਟਰੇਡ ਯੂਨੀਅਨ ਦੀ ਸੇਧ ਮਜ਼ਦੂਰ ਜਮਾਤ ਦੇ ਹਿੱਤਾਂ ਦੇ ਅਨੁਸਾਰ ਹੈ

ਸਚਾਈ ਦੇ ਮੂੰਹ-ਮੁਹਾਂਦਰੇ ਨੂੰ ਉਲਟਾ-ਪੁਲਟਾ ਕੇ ਪੇਸ਼ ਕਰਦਿਆਂ "ਸ਼ੀਸ਼ੇ" ਦੇ ਲੇਖਕਾਂ ਨੇ ਉਸ ਰਪੋਰਟ ਨੂੰ ਕੇਂਦਰੀ ਨੁਕਤੇ ਵਜੋਂ ਚੁਣਿਆ ਹੈ ਜੋ ਮੈਂ ੧੬ ਨਵੰਬਰ ੧੯੬੨ ਨੂੰ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦੇ ਜਨਰਲ ਸਕੱਤਰ ਦੀ ਹੈਸੀਅਤ ਵਿਚ ਜਨਰਲ ਕੌਂਸਲ ਅਗੇ ਪੇਸ਼ ਕੀਤੀ ਸੀ। ਇਸ ਵਿਚੋਂ ਉਹਨਾਂ ਰਪੋਰਟ ਦੇ ਉਹ ਹਿੱਸੇ ਖਾਸ ਕਰਕੇ ਚੁਣੇ ਹਨ ਜਿਹੜੇ ਕੌਮੀ ਹੰਗਾਮੀ ਹਾਲਤ ਦੇ ਦੌਰਾਨ ਸਨਅਤੀ ਸਮਝੌਤੇ ਦੇ ਸਵਾਲਾਂ ਨਾਲ ਨਿਪਟਦੇ ਹਨ।

ਨਾਮੁਕੰਮਲ ਟੂਕਾਂ ਦਾ ਆਸਰਾ ਲੈਂਦਿਆਂ, ਜੋ ਪ੍ਰਸੰਗ 'ਚੋਂ ਉਕਾ ਹੀ ਵੱਖ ਕੀਤੀਆਂ ਹੋਈਆਂ ਹਨ, ਕਈ ਥਾਵਾਂ ਤੇ ਫਿਕਰੇ ਦਾ ਅੱਧ ਜਾਂ ਚੁਥਾਈ ਹਿੱਸਾ ਲੈਕੇ ਇਕ ਅਜਿਹੀ ਲੜੀ ਬਣਾਈ ਗਈ ਹੈ ਜਿਹੜੀ ਚਿਕੜ-ਉਛਾਲੂ ਨਤੀਜਿਆਂ ਉਤੇ ਮੁਕਦੀ ਹੈ। "ਸ਼ੀਸ਼ੇ" ਦੇ ਕਰਤਿਆਂ ਨੇ ਹੇਠ ਲਿਖਿਆ ਸਿੱਧਾ ਫੈਸਲਾ ਸੁਣਾ ਦਿਤਾ ਹੈ :

'ਇਥੇ ਡਾਂਗੇ, ਰਾਜ ਦੇ ਜਮਾਤੀ ਚਰਿਤਰ ਤੋਂ ਪੂਰੀ ਤਰ੍ਹਾਂ ਮੁਨਕਰ ਹੋਕੇ, ਇਸ ਨੂੰ ਖੁਲ੍ਹੇ ਤੌਰ ਤੇ ਲੋਕਾਂ ਦਾ ਰਾਜ ਦਸਦਾ ਹੈ, ਉਹ ਰਾਜ ਜੋ ਵੱਡ-ਸਰਮਾਏਦਾਰ ਤੇ ਵੱਡ-ਜਾਗੀਰਦਾਰਾਂ ਦੀ ਡਿਕਟੇਟਰਸ਼ਿਪ ਹੇਠ ਹੈ। ਉਹ ਪੂਰੀ ਤਰ੍ਹਾ ਸਰਮਾਏਦਾਰੀ ਨਾਲ ਜਾ ਮਿਲਿਆ ਹੈ ਅਤੇ ਖੁਲ੍ਹੇ ਤੌਰ ਤੇ ਸਰਮਾਏਦਾਰੀ ਦੀ ਬਿਨਾ ਰੱਖ-ਰਖਾ ਹਮਾਇਤ ਦਾ ਹੋਕਾ ਦਿੰਦਾ ਹੈ। ਜਮਾਤੀ ਜਦੋਜਹਿਦ ਦੇ ਮਾਰਕਸੀ–ਲੈਨਿਨੀ ਸਿਧਾਂਤ ਨੂੰ ਉਕਾ ਹੀ ਤਜ ਕੇ ਉਹ ਖੁਲ੍ਹੇ ਤੌਰ ਤੇ ਜਮਾਤੀ ਭਾਈਵਾਲੀ ਦੀ ਵਕਾਲਤ ਕਰਦਾ ਹੈ। ਡਾਂਗੇ ਤੇ ਉਸ ਦੀ ਟੋਲੀ ਪੂਰੀ ਤਰ੍ਹਾਂ ਨਿੱਘਰ ਚੁਕੀ ਹੈ ਅਤੇ ਹਿੰਦੁਸਤਾਨੀ ਵਡ-ਸਰਮਾਏਦਾਰੀ ਦੀ ਝੋਲੀ ਵਿਚ ਜਾ ਪਈ ਹੈ।"

ਪਰ ਹਕੀਕਤ ਕੀ ਹੈ ਜਿਸ ਨੂੰ "ਸ਼ੀਸ਼ੇ" ਨੇ ਇੰਨੇ ਭਿਆਨਕ ਢੰਗ ਨਾਲ

ਵਿਗਾੜ ਕੇ ਪੇਸ਼ ਕੀਤਾ ਹੈ ?

ਨਵੰਬਰ ਦੇ ਸ਼ੁਰੂ ਵਿਚ ਹਿੰਦ ਸਰਕਾਰ ਨੇ ਹੰਗਾਮੀ ਹਾਲਤ ਦੇ ਦੌਰਾਨ ਸਨਅਤੀ ਸਮਝੌਤੇ ਦੇ ਸਵਾਲਾਂ ਤੇ ਵਿਚਾਰ ਲਈ ਟਰੇਡ ਯੂਨੀਅਨਾਂ, ਮਾਲਕਾਂ ਤੇ ਸਰਕਾਰੀ ਪ੍ਰਤੀਨਿਧਾਂ ਦੀ ਇਕ ਤਿੰਨ-ਧਿਰੀ ਕਾਨਫਰੰਸ ਬੁਲਾਈ ।

ਚੀਨੀ ਫੌਜਾਂ ਦੀ ਪੇਸ਼ਕਦਮੀ ਅਤੇ ਲੋਕਾਂ ਦੇ ਰੋਂ ਤੋਂ ਫਾਇਦਾ ਉਠਾਕੇ ਮਾਲਕ ਸਾਰੀਆਂ ਹੜਤਾਲਾਂ, ਉਜਰਤਾਂ ਦੇ ਵਾਧਿਆਂ ਦੀਆਂ ਸਾਰੀਆਂ ਮੰਗਾਂ ਉਤੇ ਇਕ-ਵਢਿਓਂ ਪਾਬੰਦੀ ਲਾਉਣਾ ਚਾਹੁੰਦੇ ਸਨ, ਗੱਲ ਕੀ, ਉਹ ਸਭ ਕੁਝ ਕਰਨਾ ਚਾਹੁੰਦੇ ਸਨ ਜਿਸ ਨਾਲ ਮਜ਼ਦੂਰਾਂ ਨੂੰ ਨਿਹੱਥਾ ਕਰ ਦਿਤਾ ਜਾਵੇ ਅਤੇ ਉਹਨਾਂ ਦੇ ਕੰਮ ਤੇ ਉਜਰਤਾਂ ਦੀ ਹਾਲਤ ਦੀ ਮੰਦਹਾਲੀ ਕਰ ਦਿਤੀ ਜਾਵੇ । ਹੋਰ ਹਾਲਤਾਂ ਵਿਚ ਉਹ ਇਝ ਨਹੀਂ ਸਨ ਕਰ ਸਕਦੇ ।

ਸਰਕਾਰ ਨੇ ਇਹ ਐਲਾਨ ਕੀਤਾ ਸੀ ਕਿ ਇਹ ਇਨ੍ਹਾਂ ਗੱਲਾਂ ਦਾ ਖਿਆਲ ਰਖੇਗੀ ਕਿ ਕੀਮਤਾਂ ਨਾ ਵਧਣ ਅਤੇ ਸਵਾਰਥੀ ਹਿਤ ਮੁਨਾਫਾਬਾਜ਼ੀ ਨਾ ਕਰਨ । ਐਲਾਨ ਹੋਏ ਪਰ ਅਜਿਹੇ ਐਲਾਨ ਜਿਨ੍ਹਾਂ ਨੂੰ ਵਡ-ਸਰਮਾਏਦਾਰਾਂ ਉਤੇ ਲਾਗੂ ਕਰਨ ਲਈ ਸਰਕਾਰ ਲੋਕਾਂ ਦੇ ਹਰਕਤ ਵਿਚ ਆਏ ਬਿਨਾ ਲਾਗੂ ਕਰਨ ਦੇ ਅਸਮਰਥ ਸੀ । ਅਤੇ ਇਹ ਜਨਤਕ ਐਕਸ਼ਨ ਹੀ ਸੀ ਜਿਸ ਦਾ "ਸੁਲਾਹ" ਦੇ ਮਤੇ ਰਾਹੀਂ ਗਲ ਘੁਟਣ ਦਾ ਯਤਨ ਹੋ ਰਿਹਾ ਸੀ ।

ਦੂਜੀਆਂ ਜਥੇਬੰਦੀਆਂ ਉਸ ਖਰੜੇ ਨਾਲ ਸਹਿਮਤ ਸਨ ਜਿਸ ਵਿਚ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਤਰਮੀਮਾਂ ਪੇਸ਼ ਕਰਨਾ ਚਾਹੁੰਦੀ ਸੀ ਤਾਂ ਜੋ ਮਜ਼ਦੂਰਾਂ ਦੀਆਂ ਉਜਰਤਾਂ ਦੀ ਰਾਖੀ ਕੀਤੀ ਜਾ ਸਕੇ, ਕੀਮਤਾਂ ਵਿਚ ਵਾਧੇ ਨੂੰ ਰੋਕਿਆ ਜਾ ਸਕੇ ਪਰ ਜਿਥੋਂ ਤਕ ਮਤੇ ਦੇ ਖਰੜੇ ਵਿਚ ਤਬਦੀਲੀ ਦਾ ਸਬੰਧ ਹੈ, ਜ਼ਬਾਨੀ ਭਰੋਸਿਆਂ ਤੋਂ ਵਧ ਕੁਝ ਨਾ ਕੀਤਾ ਗਿਆ ।

ਸਨਅਤੀ ਸਮਝੌਤੇ ਦੇ ਮਤੇ ਤੇ ਵਿਚਾਰ ਲਈ, ਸੂਬਿਆਂ ਤੋਂ ਰਪੋਰਟਾਂ ਹਾਸਲ ਕਰਨ ਲਈ ਅਤੇ ਦੇਸ਼ ਦੀ ਰਾਖੀ ਅਤੇ ਨਾਲ ਨਾਲ ਮੁਨਾਫ਼ੇਬਾਜ਼ਾਂ ਕੋਲੋਂ, ਜੋ ਜੰਗ ਤੇ ਜੰਗੀ ਹਾਲਤਾਂ ਤੋਂ ਆਪਣੇ ਪੇਟ ਭਰਨ ਲਈ ਹਮੇਸ਼ਾ ਫਾਇਦਾ ਉਠਾਉਂਦੇ ਹਨ, ਲੋਕਾਂ ਦੇ ਹਿਤਾਂ ਦੀ ਰਾਖੀ ਨਾਲ ਸਬੰਧਤ ਭਵਿਖ ਦੇ ਕੰਮਾਂ ਨਾਲ ਸਬੰਧਤ ਸਵਾਲਾਂ ਦੇ ਸਪਸ਼ਟੀ ਕਰਨ ਲਈ, ਸੋਲਾਂ ਨਵੰਬਰ ੧੯੬੨ ਨੂੰ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦੀ

ਜਨਰਲ ਕੌਂਸਲ ਦੀ ਮੀਟਿੰਗ ਹੋਈ।

ਰਪੋਰਟ ਵਿਚੋਂ ਕੁਝ ਪੈਰੇ ਦੇਣਾ ਕਾਫੀ ਹੋਵੇਗਾ ਜਿਸ ਨੂੰ "ਸ਼ੀਸ਼ਾ" ਪ੍ਰਗਟਾਉਣ ਦਾ ਦਾਅਵਾ ਕਰਦਾ ਹੈ। ਇਸ ਨਾਲ ਇਹ ਸਾਫ ਹੋ ਜਾਵੇਗਾ ਕਿ "ਸ਼ੀਸ਼ੇ" ਨੇ ਉਲਟੀਆਂ ਸਿਧੀਆਂ ਗੱਲਾਂ ਕਿਥੋਂ ਕਢੀਆਂ ਹਨ—ਰਪੋਰਟ ਵਿਚੋਂ ਕਢੀਆਂ ਹਨ ਜਾਂ ਇਧਰੋਂ ਉਧਰੋਂ ਦੇ ਮਾਰੀਆਂ ਹਨ ?

"ਸ਼ੀਸ਼ਾ" ਇਸ ਪੈਰੇ ਦਾ ਹਵਾਲਾ ਦਿੰਦਾ ਹੈ : "ਕੌਮੀ ਐਮਰਜੈਂਸੀ ਦੀਆਂ ਹਾਲਤਾਂ ਵਿਚ...ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦੀਆਂ ਟਰੇਡ ਯੂਨੀਅਨਾਂ ਸਰਮਾਏਦਾਰਾਂ ਨਾਲ ਸਾਧਾਰਨ ਸਬੰਧ ਆਰਜ਼ੀ ਤੌਰ ਤੇ ਸੋਧਦੀਆਂ ਹਨ...।" ਪਰ ਇਹ ਫਿਕਰਿਆਂ ਨੂੰ ਵਖਰਿਆਂ ਲੈਂਦਾ ਹੈ ਤੇ ਇਸ ਤੋਂ ਪਹਿਲੇ ਤੇ ਪਿਛਲੇ ਪੈਰਿਆਂ ਦੇ ਪ੍ਰਸੰਗ ਵਿਚ ਨਹੀਂ ਲੈਂਦਾ। ਹੇਠ ਸਬੰਧਤ ਪੈਰੇ ਦਿਤੇ ਜਾ ਰਹੇ ਹਨ :

"ਅਤੇ ਜਿਨ੍ਹਾਂ ਜਮਾਤੀ ਸਬੰਧਾਂ ਦੀ ਸੋਧ ਦੀ ਮੰਗ ਹੋ ਰਹੀ ਹੈ, ਉਸ ਨੂੰ ਸਨਅਤੀ ਸਮਝੌਤਾ ਕਹਿੰਦੇ ਹਨ। ਸਨਅਤੀ ਸਬੰਧਾਂ ਵਿਚ ਇਕ ਰਾਜਸੀ ਪੁਜ਼ੀਸ਼ਨ ਦਾ ਸੰਗਠਨ ਆਪਣੇ ਆਪ ਨੂੰ ਸਨਅਤੀ ਸਮਝੌਤੇ ਵਿਚ ਢਾਲਦਾ ਹੈ, ਜੇ ਅਸੀਂ ਸਮਝੀਏ ਕਿ ਸਰਮਾਏਦਾਰੀ ਨਾਲ ਸਾਡੇ ਸਬੰਧਾਂ ਵਿਚ ਸੋਧ ਜ਼ਰੂਰੀ ਹੈ। ਇਹ ਮੇਰੀ ਪੁਜ਼ੀਸ਼ਨ ਦਾ ਮਨਤਕ ਹੈ।"

"ਅਤੇ ਇਸ ਕਰਕੇ ਅਸੀਂ ਆਖਦੇ ਹਾਂ ਕਿ ਕੌਮੀ ਹੰਗਾਮੀ ਹਾਲਤ ਵਿਚ ਡੀਫੈਂਸ ਤੇ ਜੰਗ ਵਰਗੀਆਂ ਹਾਲਤਾਂ ਜ਼ਰੂਰੀ ਬਣਾਉਂਦੀਆਂ ਹਨ ਕਿ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦੀਆਂ ਟਰੇਡ ਯੂਨੀਅਨਾਂ ਸਰਮਾਏਦਾਰੀ ਨਾਲ ਆਪਣੇ ਸਾਧਾਰਨ ਸਬੰਧਾਂ, ਆਪਣੇ ਕੰਮ-ਕਾਰ ਅਤੇ ਮਜ਼ਦੂਰ ਜਮਾਤ ਦੇ ਸਵਾਲਾਂ ਬਾਰੇ ਆਪਣੀ ਪਹੁੰਚ ਵਿਚ ਆਰਜ਼ੀ ਸੋਧ ਕਰਨ। ਅਸੀਂ ਸੋਧ ਲਈ ਸਹਿਮਤ ਹੁੰਦੇ ਹਾਂ। ਤੇ ਫਿਰ ਇਹ ਸੋਧ ਕਿਵੇਂ ਹੋਵੇ ? ਕਿਸ ਹੱਦ ਤਕ ਸੋਧ ਜਾਵੇ ?

ਕੁਝ ਲੋਕ ਇਹ ਸੁਆਲ ਇਸ ਤਰ੍ਹਾਂ ਕਰਦੇ ਹਨ : ਕੀ ਕੌਮੀ ਹੰਗਾਮੀ ਹਾਲਤ ਲੁਟ, ਮੁਕਾਬਲੇ, ਕਾਮਾ ਸ਼੍ਰੇਣੀ ਉਤੇ ਭਾਰ ਅਤੇ ਮੁਨਾਫਾਖੋਰੀ ਦੇ ਸਵਾਲਾ ਦਾ ਖਾਤਮਾ ਕਰਦੀ ਹੈ ? ਕੀ ਕੌਮੀ ਸਰਮਾਏਦਾਰੀ ਇਹ ਐਲਾਨ ਕਰਦੀ ਹੈ ਕਿ ਸਾਡੀ ਮੁਨਾਫਾਖੋਰੀ ਬੰਦ ਅਤੇ ਸਾਰਾ ਮੁਨਾਫਾ ਕੌਮ ਦਾ ਹੋਇਆ ? ਨਹੀਂ ਇਹ ਐਲਾਨ ਨਹੀਂ ਕਰਦੀ। ਚੂੰਕਿ ਉਹ ਇਹ ਸ਼ਰਤ ਨਹੀਂ ਮੰਨਦੀ, ਮੈਂ ਇਹ ਸ਼ਰਤ ਨਹੀਂ ਮੰਨ ਸਕਦਾ ਕਿ ਮੈਂ

ਮਜ਼ਦੂਰ ਦੇ ਤੌਰ ਤੇ ਲੁਟੇਰਿਆਂ ਦੇ ਹਮਲਿਆਂ ਤੋਂ ਆਪਣੀ ਰਾਖੀ ਨਾ ਕਰਾਂ ਤੇ ਇਹ ਸਗੋਂ ਉਹ ਵੀ ਸੋਧਣ ।"

ਕੀ ਇਹ ਸਰਮਾਏਦਾਰੀ ਦੇ ਝੋਲੀ ਪੈਣ ਅਤੇ ਉਸ ਨੂੰ "ਬਿਨਾ ਰਖ-ਰਖਾ ਹਮਾਇਤ ਦੇਣ" ਦੀ ਗੱਲ ਹੈ ?

ਰਪੋਰਟ ਆਖਦੀ ਹੈ :

"ਸਰਮਾਏਦਾਰ ਸਰਕਾਰ ਵਲੋਂ ਸਰਮਾਏਦਾਰੀ ਦੇ ਕੁਝ ਹਿਜਿਆਂ ਵਿਰੁਧ ਲਏ ਗਏ ਐਕਸ਼ਨ (ਇਥੇ ਹਵਾਲਾ ਕੁਝ ਸਟਾ ਮੰਡੀਆਂ, ਜਿਵੇਂ ਸੋਨੇ ਉਤੇ ਪਾਬੰਦੀ ਵਲ ਹੈ) ਤੋਂ ਮਜ਼ਦੂਰ ਜਮਾਤ ਨੂੰ ਫਾਇਦਾ ਉਠਾਉਣਾ ਚਾਹੀਦਾ ਹੈ । ਮਿਸਾਲ ਵਜੋਂ ਸਾਨੂੰ ਬੈਂਕਾਂ ਦੇ ਕੌਮੀ ਕਰਨ ਦੀ ਮੰਗ ਕਰਨੀ ਚਾਹੀਦੀ ਹੈ ......ਇਸੇ ਤਰ੍ਹਾਂ ਸਾਨੂੰ ਇਸ ਗਲ ਦੀ ਮੰਗ ਕਰਨੀ ਚਾਹੀਦੀ ਹੈ ਕਿ ਬੈਂਕਾਂ ਦੇ ਖੁਫੀਆ ਭੰਡਾਰਾਂ ਨੂੰ ਡੀਫੈਂਸ ਬਾਂਡਾਂ ਵਿਚ ਬਦਲ ਦਿਤਾ ਜਾਵੇ ।

"ਮੈਂ ਇਸ ਬਾਰੇ ਪ੍ਰਧਾਨ ਮੰਤਰੀ ਨੂੰ ਲਿਖਿਆ ਸੀ ਤੇ ਆਖਿਆ ਸੀ ਕਿ ਮਹਾਜ਼ ਤੇ ਰਾਖੀ ਦਾ ਅਰਥ ਲੋਕਾਂ ਦੀ ਰਾਖੀ ਵੀ ਹੋਣਾ ਚਾਹੀਦਾ ਹੈ । ਸਰਮਾਏਦਾਰੀ ਲਈ ਜੰਗ ਗੱਫੇ ਲਾਉਣ ਦਾ ਮੌਕਾ ਹੈ ਇਹ ਇਸ ਦਾ ਬੁਨਿਆਦੀ ਕਾਨੂੰਨ ਹੈ । ਪਰ ਸਰਕਾਰ ਵਲੋਂ ਇਸ ਨੂੰ ਨਕੇਲ ਪਾਉਣੀ ਹੋਵੇਗੀ ।"

ਕੀ ਇਹ ਬਿਨਾਂ-ਰਖ ਰਖਾ ਦੇ ਸਮਰਥਨ ਅਤੇ ਸਰਮਾਏਦਾਰੀ, ਇਸ ਦੀ ਸਰਕਾਰ ਦਾ ਜਮਾਤੀ ਖਾਸਾ ਅਤੇ ਜਮਾਤੀ ਘੋਲ ਨੂੰ ਭੁਲਣ ਵਾਲੀ ਗੱਲ ਹੈ ?

ਪਰ "ਸ਼ੀਸ਼ਾ" ਇਹ ਦੇਖਣੋ ਇਨਕਾਰੀ ਹੈ । ਨਿਰਪਖਤਾ ਤੇ ਜਮਾਤ ਬਾਰੇ ਰਪੋਰਟ ਆਖਦੀ ਹੈ :

"ਮਜ਼ਦੂਰ ਜਮਾਤ ਕਦੇ ਨਿਰਪੱਖ ਨਹੀਂ ਹੁੰਦੀ । ਇਹ ਸਦਾ ਸਮੁਚੇ ਸੰਸਾਰ, ਸਰਮਾਏਦਾਰੀ ਤੇ ਸੋਸ਼ਲਿਜ਼ਮ ਦੋਵਾਂ ਦੀ, ਮਜ਼ਦੂਰ ਜਮਾਤ ਨਾਲ ਬੱਝੀ ਹੋਈ ਹੈ । ਪਰ ਸਰਮਾਏਦਾਰੀ ਤੇ ਇਸ ਦੀ ਸਰਕਾਰ ਅਤੇ ਦੇਸ਼ ਜਿਸ ਉਤੇ ਇਹ ਸਰਕਾਰ ਰਾਜ ਕਰਦੀ ਹੈ, ਨਿਰਪੱਖ ਹੋ ਸਕਦਾ ਹੈ, ਜਿਵੇਂ ਹਿੰਦ ਅੱਜ ਹੈ ।"

ਕੀ ਇਹ ਪੈਰਾ ਕੌਮਾਂਤਰੀਵਾਦ ਨੂੰ ਭੁੱਲਣ ਦਾ ਨਮੂਨਾ ਹੈ ?

"ਸ਼ੀਸ਼ਾ" ਇਕ-ਅੱਧੇ ਫਿਕਰੇ ਦਾ ਹਵਾਲਾ ਦਿੰਦਾ ਹੈ । ਪਰ ਇਹ ਹੇਠ ਲਿਖੀ ਗੱਲ ਦਾ ਕਿਤੇ ਜ਼ਿਕਰ ਨਹੀਂ ਕਰਦਾ :

"ਜੇ ਕਲ ਨੂੰ ਹਿੰਦ ਸਰਕਾਰ ਸਾਮਰਾਜੀ ਕੈਂਪ ਵਿਚ ਦਲੀ ਜਾਂਦੀ ਹੈ, ਫਾਸ਼ਿਸਟ ਸਰਕਾਰ ਬਣਾ ਲੈਂਦੀ ਹੈ ਅਤੇ ਅਸਲਾਬਾਜ਼ੀ, ਗਲਬੇ ਦੀ ਜੰਗ ਤੇ ਹਮਲੇ ਦੀ ਪਾਲਸੀ ਉਤੇ ਚਲ ਪੈਂਦੀ ਹੈ ਤਾਂ ਸਾਡਾ ਰਾਸ਼ਟਰਵਾਦ ਤਰਕੀ ਪਸੰਦ ਨਹੀਂ ਰਹੇਗਾ।"

ਅਗੇ ਚਲਕੇ ਰਪੋਰਟ ਆਖਦੀ ਹੈ :

"ਹਿੰਦ ਅੱਜ ਤਰਕੀ ਪਸੰਦ, ਸਾਮਰਾਜ-ਵਿਰੋਧੀ ਕੌਮ ਹੈ ਜਿਸ ਵਿਚ ਰਾਸ਼ਟਰ-ਵਾਦ ਅਜੇ ਵੀ ਤਰਕੀਪਸੰਦ ਤੇ ਸਾਮਰਾਜ-ਵਿਰੋਧੀ ਹੈ–ਅਤੇ ਇਹਨਾਂ ਅਰਥਾਂ ਵਿਚ ਕੌਮਾਂਤਰੀਵਾਦ ਨਾਲ ਮੇਲ ਖਾਂਦਾ ਹੈ ਕਿ ਅਮਨ ਤੇ ਅਮਨ–ਪੂਰਵਕ ਸਹਿਹੋਂਦ ਦੀ ਵਕਾਲਤ ਦੀਆਂ ਇਸਦੀਆਂ ਸਾਰੀਆਂ ਪਜ਼ੀਸ਼ਨਾਂ ਕੌਮਾਂਤਰੀਵਾਦ ਵਾਲੀਆਂ ਪੁਜ਼ੀਸ਼ਨਾਂ ਹਨ। ਦੋ ਦੇਸਾਂ ਦੀਆਂ ਸਮਸਿਆਵਾਂ ਨੂੰ ਜੰਗ ਰਾਹੀਂ ਹੱਲ ਕਰਨ ਦੀਆਂ ਪੁਜ਼ੀਸ਼ਨਾ ਦੀ ਵਿਰੋਧਤਾ ਕੌਮਾਤਰੀਵਾਦ ਦੀਆਂ ਪੁਜ਼ੀਸ਼ਨਾਂ ਹਨ।

"ਨਿਰਪਖਤਾ ਦੀਆਂ ਸਾਰੀਆਂ ਪੁਜ਼ੀਸ਼ਨਾਂ, ਤੱਤ ਵਿਚ ਸਾਮਰਾਜ-ਵਿਰੋਧੀ ਹੋਣ ਕਰਕੇ, ਕੌਮਾਂਤਰੀਵਾਦ ਦੀਆਂ ਪੁਜ਼ੀਸ਼ਨਾਂ ਹਨ। ਇਸ ਕਰਕੇ ਇਸ ਤੋਂ ਤੁਸੀਂ ਦੇਖ ਸਕਦੇ ਹੋ ਕਿ ਇਸ ਸੂਰਤ ਵਿਚ ਰਾਸ਼ਟਰਵਾਦ ਤਰੱਕੀਪਸੰਦ ਹੋਣੋ ਨਹੀਂ ਹਟ ਜਾਂਦਾ ਅਤੇ ਦੂਜੇ, ਇਹ ਕੌਮਾਂਤਰੀਵਾਦ ਨਾਲ ਟੱਕਰ ਨਹੀਂ ਖਾਂਦਾ।"

"ਸ਼ੀਸ਼ਾ" ਕੇਵਲ ਅਧੀ ਲਾਈਨ ਦਾ ਹਵਾਲਾ ਦਿੰਦਾ ਹੈ ਤੇ ਬਾਕੀ ਤਿੰਨ ਲਾਈਨਾਂ ਛੱਡ ਜਾਂਦਾ ਹੈ ਕਿਉਂਕਿ ਇਹ ਉਸ ਦੇ ਮੇਚ ਨਹੀਂ ਬਹਿੰਦੀਆਂ। ਇਹ ਹਵਾਲਾ ਦਿੰਦਾ ਹੈ: "ਸਾਨੂੰ ਆਪਣੇ ਰਾਸ਼ਟਰਵਾਦ ਦੇ ਨਾਲ ਖੜੇਨਾ ਚਾਹੀਦਾ ਹੈ ....." ਇਸ ਵਿਚ ਹੇਠ ਲਿਖੀ ਨਾਲ ਲਗਵੀਂ ਗੱਲ ਛੱਡੀ ਗਈ ਹੈ ਜਿਸ ਨਾਲ ਫਿਕਰਾ ਪੂਰਾ ਬਣਦਾ ਹੈ :

"ਸਾਨੂੰ ਆਪਣੇ ਰਾਸ਼ਟਰਵਾਦ ਦੇ ਨਾਲ ਖੜੇਨਾ ਚਾਹੀਦਾ ਹੈ, ਕਿਉਂਕਿ ਦੂਜੇ ਲੋਕ ਅਮਨ ਤੇ ਜੰਗ ਅਤੇ ਦੋ ਰਾਜਾਂ ਵਿਚ ਝਗੜ ਪੁਰ ਅਮਨ ਢੰਗਾਂ ਰਾਹੀਂ ਹੱਲ ਕਰਨ ਦੇ ਸਵਾਲਾਂ ਉਤੇ ਕੌਮਾਂਤਰੀਵਾਦ ਛੱਡ ਗਏ ਹਨ।"

ਜਮਾਤੀ ਭਾਈਵਾਲੀ ਵਾਲਾ ਪੈਰਾ ਜੋ ਫਿਰ ਅੱਧ-ਪਚਧਾ ਦਿਤਾ ਗਿਆ ਹੈ, ਹੇਠ ਲਿਖੇ ਅਨੁਸਾਰ ਹੈ :

"ਸਨਅਤੀ ਸਮਝੌਤਾ ਇਕ ਤਰ੍ਹਾਂ ਨਾਲ ਜਮਾਤੀ ਭਾਈਵਾਲੀ ਹੈ। ਪਰ ਇਹ

ਚੇਤੰਨ ਤੌਰ ਤੇ ਅਪਣਾਈ ਗਈ ਹੈ ਕਿਉਂਕਿ ਦੋਵਾਂ ਜਮਾਤਾਂ ਨੂੰ ਅਜਿਹੀ ਹਾਲਤ ਦਾ ਸਾਹਮਣਾ ਹੈ ਜਦ ਕਿ ਵਿਕਸਤ ਹੋ ਰਹੀ, ਅਮਨ-ਇਛਕ ਕੰਮ ਖ਼ਤਰੇ ਵਿਚ ਹੈ।"

ਇਸੇ ਸਬੰਧ ਵਿਚ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦਾ ਸਨਅਤੀ ਸਮਝੌਤੇ ਬਾਰੇ ਮਤਾ ਹੋਰ ਗੱਲਾਂ ਤੋਂ ਇਲਾਵਾ ਚੇਤਾਵਨੀ ਦੇਂਦਾ ਹੈ ਕਿ:—

"ਇਸ ਜ਼ੁੰਮੇਵਾਰੀ ਨੂੰ ਆਪਣੀ ਦੇਸ਼ਭਗਤਕ ਜ਼ੁੰਮੇਵਾਰੀ ਦੇ ਤੌਰ ਤੇ ਬਿਨਾ ਹਿਚਕਚਾਹਟ ਪਰਵਾਨ ਕਰਦਿਆਂ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਭੁਲ ਨਹੀਂ ਸਕਦੀ ਕਿ ਵਰਤਮਾਨ ਢਾਂਚੇ ਅੰਦਰ ਪੈਦਾਵਾਰ ਉੱਤੇ ਕੰਟਰੋਲ ਮਜ਼ਦੂਰਾਂ ਦੇ ਹੱਥਾਂ ਵਿਚ ਨਹੀਂ। ਸਰਮਾਏਦਾਰ ਪ੍ਰਬੰਧ ਦੇ ਤੌਰ ਤੇ ਭਾਰੂ ਕੰਟਰੋਲ ਮਾਲਕਾਂ ਤੇ ਸਰਕਾਰ ਦੇ ਹੱਥਾਂ ਵਿਚ ਹੈ ਅਤੇ ਮਜ਼ਦੂਰ ਸ਼ਰੇਣੀ ਸਨਅਤ ਦੇ ਕੰਟਰੋਲ ਜਾਂ ਚਲਾਉਣ ਵਿਚ ਕਿਸੇ ਵੀ ਹਿੱਸੇ ਤੋਂ ਵਾਂਝੀ ਹੈ।"

"ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਇਹ ਵੀ ਜਾਣਦੀ ਹੈ ਕਿ ਜਿਥੇ ਕਈ ਮਾਲਕ ਸੱਚੇ ਦਿਲੋਂ ਦੇਸ਼ ਦੇ ਹਿਤਾਂ ਦੀ ਸੇਵਾ ਕਰਨਾ ਚਾਹੁੰਦੇ ਹਨ, ਕਈ ਹੋਰ ਮੁਨਾਫਿਆਂ ਨੂੰ ਦੇਸ਼ਭਗਤੀ ਤੋਂ ਅਗੇ ਰਖਦੇ ਹਨ। ਪਿਛਲਾ ਤਜਰਬਾ ਦਸਦਾ ਹੈ ਕਿ ਖ਼ੁਦਗਰਜ਼, ਮੁਨਾਫਾਖੋਰ ਹਿਤ ਅਜੋਕੀ ਹੰਗਾਮੀ ਹਾਲਤ ਵਰਗੀ ਸਥਿਤੀ ਨੂੰ ਆਪਣੇ ਸੌੜੇ ਫਾਇਦਿਆਂ, ਕੀਮਤਾਂ ਵਧਾਉਣ, ਮਜ਼ਦੂਰ ਜਮਾਤ ਨੂੰ ਲੁੱਟਣ ਅਤੇ ਆਪ ਹੋਰ ਅਮੀਰ ਹੋਣ ਲਈ ਵਰਤਦੇ ਹਨ।

"ਇਸ ਕਰਕੇ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦਾ ਇਹ ਪੱਕਾ ਨਿਸਚਾ ਹੈ ਕਿ ਅੱਜ ਜਿਨ੍ਹਾਂ ਵਸਤਾਂ ਤੇ ਸੇਵਾਵਾਂ ਦੀ, ਫੌਜ ਤੇ ਸ਼ਹਿਰੀ ਆਬਾਦੀ ਨੂੰ ਅਵਸ਼ਕ ਲੋੜ ਹੈ, ਉਹ ਮੁਹਈਆ ਕਰਨ ਲਈ ਮਜ਼ਦੂਰ ਦੀ ਸਮਰਥਾ ਨੂੰ ਸਿਖਰ ਤੇ ਲਿਜਾਣ ਲਈ ਮਜ਼ਦੂਰ ਦੀ ਠੋਸ ਮਦਦ ਹੋਣੀ ਚਾਹੀਦੀ ਹੈ। ਨਿਰਾ ਕੰਮ-ਬੰਦੀ ਰੋਕਣਾ ਭਾਵੇਂ ਜ਼ਰੂਰੀ ਹੈ, ਪਰ ਕਾਫੀ ਨਹੀਂ। ਮਜ਼ਦੂਰਾਂ ਦੀ ਉਪਜਾਇਕ ਸਮਰਥਾ ਦੇ ਰਾਹ ਦੀਆਂ ਸਾਰੀਆਂ ਰੁਕਾਵਟਾਂ ਦੂਰ ਹੋਣੀਆਂ ਚਾਹੀਦੀਆਂ ਹਨ। ਕਿਸੇ ਦੇਸ਼ ਭਗਤਕ ਉਤਸ਼ਾਹ ਨੂੰ ਨਿਸੱਤਾ ਕਰਨ ਦੀ ਆਗਿਆ ਨਹੀਂ ਦਿਤੀ ਜਾਣੀ ਚਾਹੀਦੀ। ਐਨ ਇਸੇ ਦ੍ਰਿਸ਼ਟੀਕੋਨ ਤੋਂ ੩ ਨਵੰਬਰ ੧੯੬੨ ਵਾਲਾ ਸਨਅਤੀ ਸਮਝੌਤੇ ਵਾਲਾ ਮਤਾ ਗੰਭੀਰ ਤੌਰ ਤੇ ਨੁਕਸਦਾਰ ਹੈ।"

ਸੱਚਾ "ਸ਼ੀਸ਼ਾ" ਇਸ ਸਭ ਕੁਝ ਨੂੰ ਕਿਉਂ ਭੁਲ ਗਿਆ?

ਇਹ ਪੈਰੇ ਇਥੇ ਸਿਰਫ ਇਸ ਕਰਕੇ ਨਹੀਂ ਦਿਤੇ ਗਏ ਤਾਂ ਜੋ ਇਹ ਦਿਖਾਇਆ ਜਾ ਸਕੇ ਕਿ "ਸ਼ੀਸ਼ਾ" ਆਪਣੇ ਮੰਤਵ ਨੂੰ ਪੂਰਾ ਕਰਨ ਲਈ ਸਾਡੀ ਨੁਹਾਰ ਨੂੰ ਕਿਵੇਂ ਵਿਗਾੜ ਕੇ ਪੇਸ਼ ਕਰਦਾ ਹੈ, ਸਗੋਂ ਇਹ ਦਸਣ ਲਈ ਵੀ ਕਿ ਕਿਵੇਂ ਟਰੇਡ ਯੂਨੀਅਨਾਂ ਨੂੰ ਬੁਨਿਆਦੀ ਜਮਾਤੀ ਪੁਜ਼ੀਸ਼ਨਾਂ ਛੱਡੇ ਬਗੈਰ ਨਵੇਂ ਹਾਲਾਤ ਅੰਦਰ ਹਰਕਤ ਵਿਚ ਲਿਆਂਦਾ ਜਾ ਰਿਹਾ ਸੀ।

ਮੇਜ਼ਦੂਰਾਂ ਨੂੰ ਤੰਗ ਨਜ਼ਰ ਦੇਸ਼ ਭਗਤੀ ਬਾਰੇ ਤਾੜਨਾ ਕਰਾਉਂਦਿਆਂ ਰਪੋਰਟ ਆਖਦੀ ਹੈ :

"ਫਿਰ ਸਵਾਲ ਆਉਂਦਾ ਹੈ-ਕੀ ਸਮਸਿਆ ਵਲ ਤੰਗ ਨਜ਼ਰ ਦੇਸ਼ਭਗਤੀ ਦੀ ਪਹੁੰਚ ਹੋ ਸਕਦੀ ਹੈ ? ਹੋਵੇਗੀ ਤੇ ਟਰੇਡ ਯੂਨੀਅਨਾਂ ਅੰਦਰ ਸਾਨੂੰ ਚੌਕਸ ਹੋਣਾ ਪਏਗਾ। ਦੂਜੇ ਦੇਸ ਦੇ ਲੋਕਾਂ ਵਿਰੁਧ ਘ੍ਰਿਣਾ ਦਾ ਪ੍ਰਚਾਰ ਕਰਨਾਂ ਤੰਗ ਨਜ਼ਰ ਦੇਸ਼-ਭਗਤੀ ਹੈ। ਪਿਛਾਖੜਾਂ ਦੇ ਹਮਲਿਆਂ ਦੇ ਬਾਵਜੂਦ ਅਸੀਂ ਦੋਵਾਂ ਲੋਕਾ ਵਿਚਕਾਰ ਘ੍ਰਿਣਾ ਦਾ ਪਰਚਾਰ ਨਹੀਂ ਕਰ ਸਕਦੇ।"

"ਸਾਨੂੰ ਜਿਸ ਗਲ ਲਈ ਕੋਸ਼ਸ਼ ਕਰਨੀ ਚਾਹੀਦੀ ਹੈ, ਉਹ ਹੈ ਪੁਰਅਮਨ ਸਮਝੌਤਾ। ਤੰਗਨਜ਼ਰ ਦੇਸ਼ਭਗਤੀ ਦਾ ਦ੍ਰਿਸ਼ਟੀਕੋਨ ਸਮਝੌਤਾ ਨਹੀਂ ਸਗੋਂ ਜੰਗ ਨੂੰ ਲੰਮਾ ਕਰਨਾ ਹੈ। ਸੋਝੀਵਾਨ ਸਰਮਾਏਦਾਰ ਸਿਆਸਤਦਾਨ ਵੀ ਅਜਿਹਾ ਨਹੀਂ ਕਰਦੇ। ਪਰ ਸ਼ਾਇਦ ਕਈ ਵਾਰ ਬੇ-ਸਮਝ ਟਰੇਡ ਯੂਨੀਅਨਾਂ ਵਾਲੇ ਅਜਿਹਾ ਕਰਨ ਦੀ ਕੋਸ਼ਸ਼ ਕਰਨ। ਕਿਉਂਕਿ ਇਕ ਵਾਰ ਜੇ ਤੁਸੀਂ ਇਹ ਗੱਲ ਕਰਦੇ ਹੋ ਤਾਂ ਇਹ ਅਜਿਹੇ ਰਾਸ਼ਟਰਵਾਦ ਦੀ ਭਾਵਨਾ ਨਾਲ ਕਰਦੇ ਹੋ ਜੋ ਅੰਤਰਰਾਸ਼ਟਰਵਾਦ ਨਾਲ ਸੁਰਮੇਲ ਨਹੀਂ ਰਖਦਾ। ਇਸ ਕਰਕੇ ਲੋਕਾਂ ਵਿਚਕਾਰ ਘ੍ਰਿਣਾ ਦਾ ਪ੍ਰਚਾਰ ਨਹੀਂ ਹੋਣਾ ਚਾਹੀਦਾ।"

ਅਤੇ ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਦਾ ਮਤਾ ਮਜ਼ਦੂਰਾਂ ਦੀਆਂ ਮੰਗਾਂ ਉਲੀਕਕੇ ਹੇਠ ਲਿਖੇ ਪੈਰੇ ਨਾਲ ਮੁਕਦਾ ਹੈ :

"ਦੇਸ਼ ਦੀ ਰਾਖੀ ਕਰਦਿਆਂ ਆਲ ਇੰਡੀਆ ਟਰੇਡ ਯੂਨੀਅਨ ਕਾਂਗ੍ਰਸ ਮਜ਼ਦੂਰਾਂ ਨੂੰ ਆਖਦੀ ਹੈ ਕਿ ਉਹ ਕਟੜ ਦੇਸ਼ ਭਗਤੀ ਦੇ ਸ਼ਿਕਾਰ ਨਾ ਹੋਣ ਅਤੇ ਆਪਣੀਆਂ ਅੰਤਰ-ਰਾਸ਼ਟਰੀ ਜ਼ੁਮੇਵਾਰੀਆਂ ਨਾ ਭੁਲਣ। ਕਿਸੇ ਵੀ ਦੇਸ ਦੇ ਲੋਕਾਂ ਵਿਰੁਧ ਘ੍ਰਿਣਾ ਦਾ ਪ੍ਰਚਾਰ, ਹਾਲਤਾਂ ਭਾਵੇਂ ਜੰਗ ਵਾਲੀਆਂ ਵੀ ਕਿਉਂ ਨਾ ਹੋਣ, ਨਾ ਜਿਤ ਹਾਸਲ ਕਰਨ ਲਈ ਅਤੇ ਨਾ ਅਮਨ ਤੇ ਸੋਸ਼ਲਿਜ਼ਮ ਦੇ ਮਨੋਰਥ ਲਈ ਸਹਾਈ ਹੁੰਦਾ ਹੈ। ਕੋਈ ਕੌਮ

ਦੂਜੀ ਕੌਮ ਨੂੰ ਖਤਮ ਨਹੀਂ ਕਰ ਸਕਦੀ। ਸਾਰੇ ਦੇਸਾਂ ਦੇ ਸਾਰੇ ਲੋਕ ਅਮਰ ਹਨ। ਹਿੰਦੁਸਤਾਨੀ ਸਭਿਆਚਾਰ ਤੇ ਰਵਾਇਤ ਨੇ ਸਦਾ ਸਾਰੀਆਂ ਕੌਮਾਂ ਤੇ ਲੋਕਾਂ ਨਾਲ ਅਮਨ ਤੇ ਦੋਸਤੀ ਦੇ ਪਵਿੱਤਰ ਉਦੇਸ਼ ਦਾ ਪ੍ਰਚਾਰ ਕੀਤਾ ਹੈ। ਮਜ਼ਦੂਰ ਜਮਾਤ ਨੂੰ ਇਹ ਰਵਾਇਤ ਅਗੇ ਲਿਜਾਣੀ ਚਾਹੀਦੀ ਹੈ।"

ਇਹਨਾਂ ਬਿਆਨਾਂ ਦੇ ਹੁੰਦਿਆਂ "ਸ਼ੀਸ਼ੇ" ਵਲੋਂ ਪੇਸ਼ ਕੀਤੀ ਗਈ ਵਿਗੜੀ ਸ਼ਕਲ, ਸਾਨੂੰ ਵਿਸ਼ਵਾਸ ਹੈ, ਕਿਸੇ ਨੂੰ ਗੁਮਰਾਹ ਨਹੀਂ ਕਰੇਗੀ।

"ਸ਼ੀਸ਼ੇ" ਨੂੰ ਨਹਿਰੂ ਦੇ ਨਾਂ ਤੋਂ ਬੜੀ ਡਾਢੀ ਨਫਰਤ ਹੈ। ਇਸ ਕਰਕੇ ਉਹ ਉਸ ਦੀ ੭੩ਵੀਂ ਵਰੇ ਗੰਢ ਉਤੇ ਸਾਡੇ ਵਲੋਂ ਵਧਾਈਆਂ ਭੇਜੇ ਜਾਣ ਨੂੰ ਪਸੰਦ ਨਹੀਂ ਕਰਦਾ। ਇਹ ਖਾਸ ਵਰੇ ਗੰਢ ਅਜਿਹੀਆਂ ਹਾਲਤਾਂ ਵਿਚ ਆ ਰਹੀ ਸੀ ਜਦ ਹਿੰਦ ਅੰਦਰਲੇ ਤੇ ਬਾਹਰਲੇ ਸਾਰੇ ਪਿਛਾਖੜ ਉਸ ਨੂੰ ਉਤਾਰਨ ਅਤੇ ਅਮਨ ਤੇ ਨਿਰਪਖਤਾ ਦੀ ਨੀਤੀ ਨੂੰ ਤਬਾਹ ਕਰਨ ਦੀਆਂ ਸਾਜ਼ਸ਼ਾਂ ਬਣਾ ਰਹੇ ਸਨ। ਅਜਿਹੀਆਂ ਹਾਲਤਾਂ ਵਿਚ ਇਕ ਸਨੇਹਾ ਹੋਰ ਵੀ ਜ਼ਰੂਰੀ ਸੀ ਤੇ ਇਹ ਅਸੀਂ ਭੇਜ ਦਿਤਾ।

"ਸ਼ੀਸ਼ਾ" ਬਜ਼ਿਦ ਹੈ ਕਿ ਇਹ ਇਕ ਸਾਧਾਰਨ ਸਦ-ਭਾਵਨਾ ਦੀ ਚਿਠੀ ਨਹੀਂ। ਹਾਂ, ਬਿਲਾ ਸ਼ੱਕ ਇਹ ਸਾਧਾਰਨ ਸਦਭਾਵਨਾ ਦੀ ਚਿਠੀ ਨਹੀਂ। ਨਾਲ ਹੀ ਇਹ ਅਜਿਹਾ ਸੁਨੇਹਾ ਵੀ ਨਹੀਂ ਜਿਸ ਵਿਚ ਸਮਸਿਆਵਾਂ ਦੀ ਵਿਸ਼ਾਲ ਲੜੀ ਬਾਰੇ ਕਮਿਊਨਿਸਟ ਪਾਰਟੀ ਦੇ ਪ੍ਰਸਤਾਵ ਦਿਤੇ ਗਏ ਹੋਣ। ਚੌਦਾਂ ਨਵੰਬਰ ੧੯੬੨ ਨੂੰ ਪਿਛਾਖੜ ਦੀਆਂ ਸ਼ਕਤੀਆਂ ਦੀਆਂ ਵਿਉਂਤਾਂ ਦੇ ਰਾਹ ਵਿਚ ਨਹਿਰੂ ਵਡੀ ਰੁਕਾਵਟ ਸੀ ਅਤੇ ਇਸ ਕਰਕੇ ਇਸ ਗੱਲ ਦੀ ਹੋਰ ਵੀ ਵਧੇਰੇ ਲੋੜ ਸੀ ਕਿ ਉਹਨਾਂ ਨੀਤੀਆਂ ਤੇ ਹੋਰ ਜ਼ੋਰ ਦਿਤਾ ਜਾਵੇ ਜਿਨ੍ਹਾਂ ਲਈ ਉਹ ਖੜਾ ਹੈ ਤੇ ਜਿਨ੍ਹਾਂ ਲਈ ਉਹਨੂੰ ਖੜੋਨਾ ਚਾਹੀਦਾ ਹੈ। ਇਹ ਨਾਜ਼ਕ ਮੌਕੇ ਤੇ ਸਦਭਾਵਨਾ ਦੀ ਚਿਠੀ ਸੀ ਅਤੇ ਇਸ ਦਾ ਸਬੰਧ ਇਕ ਨੀਤੀ ਨਾਲ ਸੀ, ਪਰ ਇਸ ਦਾ ਅਰਥ ਸਾਡੇ ਵਿਜੇਵਾੜਾ ਪ੍ਰਸਤਾਵ ਨੂੰ ਭੇਜਣਾ ਨਹੀਂ ਸੀ।

ਸਾਡੀ ਪਾਰਟੀ ਦਾ ਕਦੇ ਵਿਚਾਰ ਨਹੀਂ ਰਿਹਾ ਤੇ ਨਾ ਸੁਨੇਹੇ ਦਾ ਇਹ ਵਿਚਾਰ ਹੈ ਕਿ ਨਹਿਰੂ ਸੋਸ਼ਲਿਜ਼ਮ ਉਸਾਰ ਰਿਹਾ ਹੈ। ਪਰ ਨਾਲ ਹੀ ਇਹ ਵੀ ਸੱਚ ਹੈ ਕਿ ਨਹਿਰੂ ਸੋਸ਼ਲਿਜ਼ਮ ਦੇ ਉਦੇਸ਼ਾਂ ਦੀਆਂ ਕੁਝ ਗਲਾਂ ਕਰਦਾ ਹੈ ਭਾਵੇਂ ਕਿ ਇਹ ਗਲਾਂ ਪੂਰੀ ਤਰ੍ਹਾਂ

ਵਿਗਿਆਨਕ ਸੋਸ਼ਲਿਜ਼ਮ ਦੀਆਂ ਨਹੀਂ ।

ਇਸੇ "ਸ਼ੀਸ਼ੇ" ਨੂੰ ਪੈਦਾ ਕਰਨ ਵਾਲੇ 'ਪੀਪਲਜ਼ ਡੇਲੀ' ਨੇ ਛੇ ਮਈ ੧੯੫੯ ਨੂੰ ਲਿਖਿਆ ਸੀ :

"ਸਾਡੇ ਮਿਤਰ ਗੁਆਂਢੀ ਹਿੰਦ ਦਾ ਪ੍ਰਧਾਨ ਮੰਤਰੀ ਮਿ: ਨਹਿਰੂ ਇਕ ਅਜਿਹੇ ਸਿਆਸਤਦਾਨਾਂ ਵਿਚੋਂ ਹੈ ਜਿਨ੍ਹਾਂ ਦਾ ਦੁਨੀਆ ਵਿਚ ਆਦਰ-ਮਾਣ ਹੈ । ਖਾਸ ਕਰਕੇ ਅਸੀਂ ਭੁਲ ਨਹੀਂ ਸਕਦੇ ਕਿ ਉਹ ਚੀਨ ਦਾ ਮਿਤਰ ਹੈ ਅਤੇ ਜੰਗ ਤੇ ਹਮਲੇ ਦੀ ਸਾਮਰਾਜੀ ਨੀਤੀ ਦਾ ਵਿਰੋਧੀ । ਇਸ ਤੋਂ ਵੀ ਵਧ ਉਸ ਨੇ ਸਮਾਜੀ ਉਨਤੀ ਬਾਰੇ ਕੁਝ ਇਕ ਬੜੇ ਗੂੜ੍ਹੇ ਵਿਚਾਰ ਪੇਸ਼ ਕੀਤੇ ਹਨ ।"

ਨਹਿਰੂ ਦੀ ਇਹ ਤਸਵੀਰ ੯ ਮਾਰਚ ੧੯੬੩ ਦੇ ਪੀਪਲਜ਼ ਡੇਲੀ ਵਿਚ ਬਿਲਕੁਲ ਉਲਟ ਗਈ । ਪਰ ਸਾਡੇ ਲਈ, ਉਸ ਦੇ ਸਭ ਨੁਕਸਾਂ, ਦੁਚਿਤੀਆਂ, ਮਜ਼ਦੂਰ ਜਮਾਤ ਵਿਰੋਧੀ ਕਦਮਾਂ ਦੇ ਬਾਵਜੂਦ ਉਹ ਅਜੇ ਵੀ ਸਾਮਰਾਜ-ਵਿਰੋਧੀ ਹੈ ਅਤੇ ਨਵੰਬਰ ੧੯੬੩ ਵਿਚ ਜਦੋਂ ਕਿ ਅਮਰੀਕੀ ਸਾਮਰਾਜੀ ਚੀਨੀ ਹਮਲੇ ਤੋਂ ਫਾਇਦਾ ਉਠਾਕੇ, ਹਿੰਦ ਦੀਆਂ ਨੀਤੀਆਂ ਵਿਰੁਧ ਸਾਜ਼ਸ਼ ਕਰ ਰਹੇ ਸਨ, ਕੀ ਅਸੀਂ ਉਸ ਦੀ ਚਿਰੰਜੀਵਤਾ ਦੀ ਕਾਮਨਾ ਨਾ ਕਰਦੇ ? ਕੀ ਅਸੀਂ ਇਹ ਕਾਮਨਾ ਨਾ ਕਰਦੇ ਕਿ ਉਹ ਅਮੀਰ ਅਤੇ ਸੋਸ਼ਲਿਸਟ ਹਿੰਦ ਦੇ ਆਪਣੇ ਵਿਚਾਰਾਂ ਦੀ ਪੂਰਤੀ ਲਈ ਲੰਮਾ ਚਿਰ ਜੀਵੇ ?"

ਇਹ ਗੱਲ ਸਾਡੀ ਸਭਿਅਤਾ ਦੇ ਅਨੁਸਾਰ ਨਹੀਂ ਕਿ ਅਸੀਂ ਇਕ ਜਨਮ ਦਿਨ ਦੀ ਵਧਾਈ ਵਿਚ ਉਸੇ ਸਾਹ ਨਾਲ ਲਿਖਦੇ : "ਭਾਵੇਂ ਅਸੀਂ ਇਹ ਗੱਲ ਕੇਵਲ ਤੇਰੇ ਉਦੇਸ਼ਾਂ ਬਾਰੇ ਆਖ ਰਹੇ ਹਾਂ, ਪਰ ਸਾਨੂੰ ਪਤਾ ਹੈ ਕਿ ਸਰਮਾਏਦਾਰ ਦੇ ਤੌਰ ਤੇ ਅਸਲ ਵਿਚ ਤੇਰਾ ਸੋਸ਼ਲਿਜ਼ਮ ਕੇਵਲ ਸਰਮਾਏਦਾਰੀ ਯਕੜ ਹੈ ।"

ਸਾਨੂੰ ਅਫ਼ਸੋਸ ਹੈ ਅਸੀਂ ਅਜਿਹੀ ਭਿਅੰਕਰ ਕਰਤੂਤ ਕਰਨ ਜੋਗੀ "ਪੀਪਲਜ਼ ਡੇਲੀ" ਵਾਲੀ ਸਭਿਅਤਾ ਤੇ ਹੌਸਲੇ ਦੇ ਮਾਲਕ ਨਹੀਂ । ਅਸੀਂ ਹਰ ਬੰਦੇ ਦੇ ਵਿਚਾਰਾਂ ਨੂੰ ਓਵੇਂ ਕੇਵੇਂ ਤੋਲਦੇ ਹਾਂ ਅਤੇ ਗਲਤ ਅਮਲ ਦੀ ਦਰੁਸਤ ਸਮੇਂ ਨੁਕਤਾਚੀਨੀ ਕਰਦੇ ਹਾਂ ।

ਜਿਹੜੀ ਗੱਲ ਅਸੀਂ ਆਖਣਾ ਚਾਹੁੰਦੇ ਹਾਂ ਉਹ ਇਹ ਹੈ ਕਿ ਚੀਨੀ ਲੀਡਰ-ਸ਼ਿਪ ਦਾ ਸਾਡੇ ਵੱਲ ਰਵਈਆ ਕਿੰਨਾ ਗ਼ਲਤ ਹੈ । ਸਾਡੇ ਬਿਆਨਾਂ ਤੇ ਨੀਤੀਆਂ ਨੂੰ

ਵਿਗਾੜ ਕੇ ਅਤੇ ਭੱਦਾ ਬਣਾ ਕੇ ਪੇਸ਼ ਕਰਨ ਤੇ ਸੰਤੁਸ਼ਟ ਨਾ ਰਹਿਕੇ ਉਹ ਹੇਠੀਆਂ ਹੱਦਾਂ ਤਕ ਗਏ ਹਨ ਤੇ ਸਾਡੇ ਉਤੇ ਏਨੀਆਂ ਬਾਜ਼ਾਰੀ ਕਿਸਮ ਦੀਆਂ ਗਾਹਲਾਂ ਤੇ ਅਲਜ਼ਾਮ ਤਰਾਸ਼ੀਆਂ ਕੀਤੀਆਂ ਹਨ ਜਿਹੜੀਆਂ ਕਦੇ ਸੰਸਾਰ ਦੀ ਕਿਸੇ ਕਮਿਊ-ਨਿਸਟ ਪਾਰਟੀ ਨੇ ਹੋਰ ਪਾਰਟੀ ਉਤੇ ਨਹੀਂ ਕੀਤੀਆਂ।

ਜਦੋਂ ਸਰਹੱਦਾਂ ਉਤੇ ਚੀਨੀ ਪੇਸ਼-ਕਦਮੀ ਤੇਜ਼ ਹੋਈ, ਹਿੰਦ ਸਰਕਾਰ ਨੇ ਦੇਸ ਭਰ ਵਿਚ ਕਮਿਊਨਿਸਟਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਕਰ ਦਿਤੀਆ। ਜਿਉਂ ਹੀ ਚੀਨੀ ਫੌਜਾਂ ਆਸਾਮ ਦੀਆਂ ਸਰਹੱਦਾਂ ਦੇ ਨੇੜੇ ਪਹੁੰਚ ਗਈਆਂ, ਗਿਫਤਾਰੀਆ ਭਾਰੀ ਪੈਮਾਨੇ ਤੇ ਹੋਈਆਂ।

ਗ੍ਰਿਫਤਾਰ ਹੋਣ ਵਾਲਿਆਂ ਵਿਚ ਨੈਸ਼ਨਲ ਕੌਂਸਲ, ਪਾਰਲੀਮੈਂਟ, ਸੂਬਾਈ ਅਸੈਂਬਲੀਆਂ, ਮਿਊਂਸਪਲ ਕਮੇਟੀਆਂ ਦੇ ਮੈਂਬਰ ਸਨ, ਟਰੇਡ ਯੂਨੀਅਨ ਵਰਕਰ, ਔਰਤਾਂ ਵਰਕਰ ਤੇ ਪਾਰਟੀ ਦਾ ਜਨਰਲ ਸਕੱਤਰ ਸੀ, ਭਾਵੇਂ ਕਿ ਉਸ ਨੂੰ ਪਾਰਟੀ ਦੇ ਸਖਤੀ ਨਾਲ ਆਖਣ ਤੇ ਗ੍ਰਿਫਤਾਰੀ ਤੋਂ ਹਫਤਾ ਪਿਛੋਂ ਰਿਹਾ ਕਰ ਦਿਤਾ ਗਿਆ।

ਸੰਸਾਰ ਵਿਚ ਕਮਿਊਨਿਸਟ ਪਾਰਟੀਆਂ ਦੇ ਸਾਰੇ ਅਖਬਾਰਾਂ ਨੇ ਇਹਨਾਂ ਗ੍ਰਿਫਤਾਰੀਆਂ ਵਿਰੁਧ ਰੋਸ ਪ੍ਰਗਟ ਕੀਤਾ।

ਚੀਨੀ ਪੇਸ਼ ਕਦਮੀ ਤੋਂ ਪੈਦਾ ਹੋਈ ਤਰਥਲੀ ਨੇ ਪਿਛਾਖੜ ਦੀਆਂ ਤਾਕਤਾਂ ਦੀ ਪਾਰਟੀ ਤੇ ਹਮਲੇ ਦੀ ਮੰਗ ਲਈ ਹੌਸਲਾ ਅਫਜ਼ਾਈ ਕੀਤੀ, ਉਹਨਾਂ ਨੂੰ ਹਿੰਮਤ ਦਿਤੀ ਕਿ ਇਸ ਤੇ ਪਾਬੰਦੀ ਲਾਉਣ ਤੇ ਪਾਰਟੀ ਦੇ ਆਗੂਆਂ ਨੂੰ ਗ੍ਰਿਫਤਾਰ ਕਰਨ ਦੀ ਮੰਗ ਕਰਨ। ਉਹ ਸਾਡੀਆਂ ਟਰੇਡ ਯੂਨੀਅਨਾਂ ਨੂੰ ਅਤੇ ਜਨਤਕ ਅਧਾਰ ਨੂੰ ਵੀ ਤਬਾਹ ਕਰਨਾ ਚਾਹੁੰਦੇ ਸਨ। ਇਕੱਲੇ ਉਹੋ ਨਹੀਂ ਸਨ ਫੜੇ ਗਏ ਜਿਨ੍ਹਾਂ ਬਾਰੇ ਇਹ ਸ਼ੱਕ ਸੀ ਕਿ ਉਹਨਾਂ ਰਖਿਆ ਬਾਰੇ ਮਤੇ ਦੀ ਵਿਰੋਧਤਾ ਕੀਤੀ ਹੈ। ਸਗੋਂ ਉਹਨਾਂ ਨੂੰ ਵੀ ਫੜ ਲਿਆ ਗਿਆ ਜਿਨ੍ਹਾਂ ਨੇ ਨਵੰਬਰ ਦੇ ਮਤੇ ਪਿਛੋਂ ਇਸ ਨੂੰ ਪੂਰੀ ਤਰ੍ਹਾਂ ਅਮਲ ਵਿਚ ਲਿਆਉਣ ਦਾ ਐਲਾਨ ਕਰ ਰਖਿਆ ਸੀ; ਹਕੀਕਤ ਵਿਚ ਇਕ ਮੌਕੇ ਤੇ ਬਹੁਤੇ ਸੂਬਿਆਂ ਵਿਚ ਇਸ ਕਿਸਮ ਦੇ ਫੜੇ ਗਏ ਸਾਥੀ ਬਹੁ-ਗਿਣਤੀ ਵਿਚ ਸਨ।

ਸੰਸਾਰ ਪਾਰਟੀਆਂ ਦੀ ਪਹੁੰਚ ਦੇ ਟਾਕਰੇ ਚੀਨੀ ਲੀਡਰਸ਼ਿਪ ਨੇ ਕੀ

ਕੀਤਾ ? ਜਦੋਂ ਸਾਡੇ ਉਤੇ ਅਮਰੀਕੀ ਸਾਮਰਾਜੀ ਤੇ ਸੱਜੇ ਦੜੇ ਦੇ ਘਰੇਲੂ ਪਿਛਾ- ਖੜ ਹਮਲਾ ਕਰ ਰਹੇ ਸਨ, ਚੀਨੀ ਲੀਡਰਸ਼ਿਪ ਨੇ ਖੱਬੇ ਪਾਸਿਉਂ ਸਾਡੇ ਉਤੇ ਹਮਲਾ ਬੋਲ ਦਿਤਾ ਤੇ ਹਮਲਾ ਇਸ ਤਰੀਕੇ ਨਾਲ ਕੀਤਾ ਜਿਸ ਨੇ ਪ੍ਰਗਟ ਕੀਤਾ ਕਿ ਉਹ ਸਾਡੇ ਬਾਰੇ ਕਿਨ੍ਹਾਂ ਹੱਦਾਂ ਤਕ ਨੀਵੇਂ ਚਲੇ ਗਏ ਹਨ।

ਪੀਕਿੰਗ ਰੇਡੀਓ ਨੇ ਇਹ ਗੱਲ ਕਢ ਮਾਰੀ ਕਿ ਸਰਕਾਰ ਨੇ ਇਹਨਾਂ ਕਮਿਊਨਿਸਟਾਂ ਨੂੰ "ਉਸ ਨੂੰ ਪਹਿਲਾਂ ਤੋਂ ਦਿਤੀ ਸੂਚੀ ਦੇ ਮੁਤਾਬਕ" ਗ੍ਰਿਫ਼ਤਾਰ ਕੀਤਾ, ਜਿਵੇਂ ਕਿਤੇ ਸਰਕਾਰੀ ਖੁਫੀਆ ਵਿਭਾਗ ਕੋਲ ਕੋਈ ਨਾਮ ਨਹੀਂ ਤੇ ਉਸ ਨੂੰ ਕਿਸੇ ਗੱਲ ਦਾ ਪਤਾ ਨਹੀਂ।

ਇਹ ਸੂਚੀ ਕਿਸ ਨੇ ਦਿਤੀ ? ਇਸ ਵੇਲੇ ਕੁਝ ਲੋਕਾਂ ਵਲੋਂ ਕੀਤਾ ਜਾ ਰਿਹਾ ਚੋਰੀ ਛਿਪੀ ਤੇ ਖੁਲ੍ਹਾ ਪ੍ਰਚਾਰ, ਜਿਸ ਦੀ ਸੂਹ ਪੀਕਿੰਗ ਰੇਡੀਓ ਨੇ ਪੇਸ਼ ਕੀਤੀ ਤੇ ਜੋ ਹੁਣ "ਸ਼ੀਸ਼ੇ" ਵਿਚ ਦਰਜ ਹੈ, ਆਖਦਾ ਹੈ ਕਿ ਇਹ ਸੂਚੀ ਨਾਮ- ਨਿਹਾਦ ਡਾਂਗੇ ਐਂਡ ਕੰਪਨੀ ਨੇ ਸਪਲਾਈ ਕੀਤੀ ਹੈ।

"ਸ਼ੀਸ਼ਾ" ਲਿਖਦਾ ਹੈ :

"........ਡਾਂਗੇ ਐਂਡ ਕੰਪਨੀ ਨੇ ਹਿੰਦੁਸਤਾਨੀ ਹੁਕਮਰਾਨ ਟੋਲੇ ਦੀ ਤਾਕਤ ਨੂੰ ਵਰਤਕੇ ਕਮਿਊਨਿਸਟ ਪਾਰਟੀ ਅੰਦਰਲੇ ਉਹਨਾਂ ਲੋਕਾਂ ਨੂੰ ਲਾਂਭੇ ਛੰਡ ਮਾਰਿਆ ਹੈ ਜਿਹੜੇ ਉਸ ਨਾਲ ਸਹਿਮਤ ਨਹੀਂ ਅਤੇ ਪਾਰਟੀ ਵਿਚ ਦਰੇੜ ਪਾਉਣ ਲਈ...... ਡਾਂਗੇ ਟੋਲੀ ਨੇ ਹਾਲਤ ਦਾ ਨਾਜਾਇਜ਼ ਫਾਇਦਾ ਉਠਾਇਆ ਤੇ ਆਪਣੇ ਭਰੋਸੇ ਯੋਗ ਪਿਛਲੱਗਾਂ ਨੂੰ ਪੁਲਸ ਦੇ ਪਿਛੇ ਪਿਛੇ ਭਜ ਕੇ ਅਨੇਕਾਂ ਸੂਬਿਆਂ ਵਿਚ ਪਾਰਟੀ ਕਮੇਟੀਆਂ ਦੇ ਅਹਿਮ ਅਹੁਦਿਆਂ ਉਤੇ ਕਬਜ਼ਾ ਕਰ ਲਿਆ। ਡਾਂਗੇ ਟੋਲੀ ਦੀਆਂ ਇਹਨਾਂ ਕਾਰਵਾਈਆਂ ਦਾ ਮਨਸ਼ਾ ਹਿੰਦੁਸਤਾਨੀ ਕਮਿਊਨਿਸਟ ਪਾਰਟੀ ਨੂੰ ਮੁੜ ਢਾਲਣਾ ਸੀ ਤਾਂ ਕਿ ਉਹ ਵਡੀ ਸਰਮਾਏਦਾਰੀ ਦੇ ਮੰਤਵ ਸਾਰ ਸਕੇ।"

ਹਿੰਦ ਦੇ ਅੰਦਰਲੇ ਤੇ ਬਾਹਰਲੇ ਚੀਨੀ ਲੀਡਰਸ਼ਿਪ ਦੇ ਸੂਚਕਾਂ ਨੇ, ਜਾਪਦਾ ਹੈ ਉਹਨਾਂ ਨੂੰ ਕੁਝ ਕਾਹਲੀ ਵਿਚ ਤੇ ਹਕੀਕਤਾਂ ਤੋਂ ਅਭੋਲ ਹੋਕੇ ਗਲਾਂ ਦਸੀਆਂ ਹਨ। ਦੋ ਸੂਬਿਆਂ ਤੋਂ ਬਿਨਾਂ ਕਿਸੇ ਸੂਬੇ ਵਿਚ ਪਾਰਟੀ ਕਮੇਟੀਆਂ ਦੇ ਉਘੇ ਅਹੁਦਿਆਂ ਨੂੰ ਹੱਥ ਵਿਚ ਨਹੀਂ ਲਿਆ ਗਿਆ। ਪਛਮੀ ਬੰਗਾਲ ਨੂੰ ਕੇਂਦਰੀ ਹਦਾਇਤ ਅਨੁਸਾਰ ਕਾਬੂ ਕੀਤਾ ਗਿਆ ਕਿਉਂਕਿ ਸਟੇਟ ਕੌਂਸਲ ਦੀ ਬਹੁ-ਗਿਣਤੀ ਜੇਲ੍ਹਾਂ ਵਿਚ ਸੀ "ਜਿਨ੍ਹਾਂ

ਆਰਜ਼ੀ" ਤੌਰ ਤੇ ਕੰਮ ਕਰਨਾ ਸੀ, ਉਹ ਉਸੇ ਪੁਰਾਣੀ ਸਟੇਟ ਕੌਂਸਲ ਵਿਚੋਂ ਸਨ।

ਦੋ ਸੂਬਿਆਂ ਤੋਂ ਬਿਨਾ ਕਿਸੇ ਸੂਬੇ ਵਿਚ ਕਿਸੇ ਤਬਦੀਲੀ ਦੀ ਕੋਈ ਲੋੜ ਨਹੀਂ ਸੀ। "ਜੀਸ਼ੇ" ਨੂੰ ਇਸ ਗੱਲ ਦਾ ਇਲਮ ਨਹੀਂ ਕਿ ਪਿਛਲੀ ਪਾਰਟੀ ਕਾਂਗਰਸ ਵਲੋਂ ਚੁਣੀ ਬਹੁ-ਗਿਣਤੀ ਉਸ ਕਿਸਮ ਦੀ ਨਹੀਂ ਸੀ ਜਿਸ ਨੂੰ ਪੀਕਿੰਗ ਰੇਡੀਓ ਸਾਡੇ ਨਾਲ ਲੜਨ ਲਈ ਤੇ ਸਾਡੇ ਨਾਲੋਂ ਵਖਰਿਆਂ ਕਰਨ ਲਈ ਥਾਪੀ ਦੇਣਾ ਤੇ ਜਿਸ ਦੀ ਹੌਸਲਾ-ਅਾਫਜ਼ਾਈ ਕਰਨਾ ਚਾਹੇਗਾ।

ਸਰਬ ਸੰਮਤੀ ਨਾਲ ਚੁਣੀ ਹੋਈ ਲੀਡਰਸ਼ਿਪ ਨੂੰ "ਜੁੰਡਲੀ" ਦਸਣਾ ਜ਼ਾਹਰ ਕਰਦਾ ਹੈ ਕਿ ਪੀਕਿੰਗ ਦੇ ਲਿਖਾਰੀ ਕਿਵੇਂ ਸਾਡੇ ਵਲ ਅੰਨੇ ਤੁਅਸਬ ਨਾਲ ਦੇਖ ਰਹੇ ਹਨ। ਜਿਥੋਂ ਤਕ ਉਹਨਾਂ ਸਾਥੀਆਂ ਦਾ ਸਬੰਧ ਹੈ ਜਿਹੜੇ ਸੈਕਰੇਟੇਰੀਅਟ ਵਿਚੋਂ ਅਸ-ਤੀਫਾ ਦੇ ਗਏ ਹਨ, ਅਸੀਂ ਹਮੇਸ਼ਾ ਉਹਨਾਂ ਨੂੰ ਬੇਨਤੀ ਕਰਦੇ ਚਲੇ ਆਏ ਹਾਂ ਕਿ ਉਹ ਅਜਿਹਾ ਨਾ ਕਰਨ ਤੇ ਨਾ ਹੀ ਅਸੀਂ ਉਹਨਾਂ ਨੂੰ ਢੁਕਦਾ ਮਾਣ, ਪੁਜ਼ੀਸ਼ਨ ਤੇ ਕੰਮ ਦੇਣ ਤੋਂ ਇਨਕਾਰੀ ਰਹੇ ਹਾਂ। ਅਸੀਂ ਅਜੇ ਤਕ ਇਹਨਾਂ ਵਿਚੋਂ ਕੋਈ ਉਘਾ ਅਹੁਦਾ ਪੁਰ ਨਹੀਂ ਕੀਤਾ ਤੇ ਇਹ ਆਸ ਕਰੀ ਬੈਠੇ ਹਾਂ ਕਿ ਕੇਂਦਰ ਨਾਲ ਮਤਭੇਦ ਰਖਣ ਵਾਲੇ ਸਾਥੀ ਆਪਣਾ ਮਨ ਬਦਲ ਲੈਣਗੇ।

ਜੇ ਚੀਨੀ ਲੀਡਰਸ਼ਿਪ ਸਚ ਮੁਚ ਹਿੰਦ ਅੰਦਰ "ਇਨਕਲਾਬੀ ਤਹਿਰੀਕ" ਅੰਦਰ ਸਿਹਤਮੰਦ ਵਿਕਾਸ਼ ਵਿਚ ਸਹਾਈ ਹੋਣਾ ਚਾਹੁੰਦੀ ਸੀ ਤਾਂ ਉਸ ਨੂੰ ਇਸ ਕਿਸਮ ਦੀਆਂ ਘਟੀਆ ਬਾਤਾਂ ਨਹੀਂ ਸਨ ਘੜਨੀਆਂ ਚਾਹੀਦੀਆਂ। ਇਹ ਨਾ ਸਾਡੀ ਤਹਿਰੀਕ ਅੰਦਰ ਤੇ ਨਾ ਸੰਸਾਰ ਕਮਿਊਨਿਸਟ ਤਹਿਰੀਕ ਅੰਦਰ ਏਕੇ ਲਈ ਸਹਾਈ ਹੋ ਸਕ-ਦੀਆਂ ਹਨ।

ਜੇ ਉਹ ਸਾਡੀਆਂ ਨੀਤੀਆਂ ਨਾਲ ਅਸਹਿਮਤ ਹਨ ਤਾ ਉਹ ਸਾਨੂੰ ਸੋਧਵਾਦੀ, ਸੁਧਾਰਵਾਦੀ, ਕਟੜਪੰਥੀ ਜਾਂ ਜੋ ਕੁਝ ਚਾਹੁਣ ਕਹਿ ਸਕਦੇ ਹਨ। ਇਹ ਘਟੋ ਘਟ ਰਾਜਸੀ ਨੁਕਤਾਚੀਨੀ ਦੀਆਂ ਸ਼ਕਲਾਂ ਹਨ। ਲੋਕਾਂ ਦੀ ਇਹ ਕਹਿਕੇ ਭੰਡੀ ਕਰਨੀ ਕਿ ਉਹ "ਪੁਲਸ ਦੀ ਮਦਦ ਕਰ ਰਹੇ ਹਨ" ਜਾਂ "ਪਾਰਟੀ ਵਿਚ ਫੁਟ ਪਾਉਣ ਲਈ ਸਰਕਾਰੀ ਤਾਕਤ ਵਰਤ ਰਹੇ ਹਨ", ਰਾਜਸੀ ਨੁਕਤਾਚੀਨੀ ਨਹੀਂ, ਨਾ ਹੀ ਇਹ ਹਕੀ-ਕਤਾਂ ਤੇ ਆਧਾਰਤ ਹੈ। ਇਹ ਮਹਿਜ਼ ਕੋਝੀ ਜਹੀ ਘਾੜਤ ਹੈ, ਇਸਦਾ ਲੇਖਕ ਭਾਵੇਂ ਕਿੰਨਾ ਵੀ ਸਤਕਾਰਯੋਗ ਕਿਉਂ ਨਾ ਹੋਵੇ।

ਪਰ ਸ਼ਾਇਦ ਸਾਨੂੰ ਗਿਲਾ ਕਰਨ ਦੀ ਵਧੇਰੇ ਲੋੜ ਵੀ ਨਹੀਂ । ਇਕਲੇ ਅਸੀਂ ਨਹੀਂ ਜਿਨ੍ਹਾਂ ਨੂੰ ਇਸ ਕਿਸਮ ਦੀਆਂ ਗੰਦੀਆਂ ਗਾਲ੍ਹਾਂ ਦਾ ਭਾਗੀ ਬਣਾਇਆ ਗਿਆ ਹੈ। ਇਥੋਂ ਤਕ ਕਿ ਦੂਜੀਆਂ ਪਾਰਟੀਆਂ ਦੇ ਬੜੇ ਸਤਕਾਰ ਯੋਗ ਲੀਡਰਾਂ ਨੂੰ ਵੀ ਜਿਨ੍ਹਾਂ ਇਨਕਲਾਬਾਂ, ਫਾਸ਼ਿਸਟ ਵਿਰੋਧੀ ਘੋਲਾਂ ਤੇ ਜੰਗਾਂ ਦੀ ਅਗਵਾਈ ਕੀਤੀ ਹੈ, ਸਾਮਰਾਜ ਦੇ ਏਜੰਟ,ਆਜ਼ਾਦੀ ਦੀਆਂ ਤਹਿਰੀਕਾਂ ਦੇ ਗਦਾਰ, ਦੂਜੇ ਮਿਊਨਖਾਂ ਦੇ ਕਰਤੇ, ਚੂਹੇ ਜਿੰਨੇ ਡਰਾਕਲ ਤੇ ਕੀ ਕੁਝ ਨਹੀਂ ਕਿਹਾ ਗਿਆ ।

ਇਹ ਲਕਬ ਸਾਰੀ ਦੁਨੀਆਂ ਦੁਆਲੇ ਘੁੰਮ ਰਹੇ ਹਨ । ਅਤੇ ਅਸੀਂ ਹਿੰਦੁਸਤਾਨ ਵਿਚ ਇਹਨਾਂ ਦਾ ਥੋੜਾ ਜਿਹਾ ਹਿੱਸਾ ਹੀ ਪ੍ਰਾਪਤ ਕੀਤਾ ਹੈ । ਖੈਰ, ਅਸੀਂ ਇਸ ਦਾ ਫੈਸਲਾ ਇਤਿਹਾਸ ਉਤੇ ਛੱਡ ਦਿੰਦੇ ਹਾਂ । ਪਰ ਸਾਨੂੰ ਅਫਸੋਸ ਸਿਰਫ਼ ਇਸ ਗਲ ਦਾ ਹੈ ਕਿ ਇਸ ਦੌਰਾਨ ਏਕਤਾ ਦੇ ਸਾਰੇ ਯਤਨਾਂ ਦੇ ਬਾਵਜੂਦ ਕੁਝ ਲੋਕ ਤਹਿਰੀਕ ਨੂੰ ਲੀਰੋ-ਲੀਰ ਕਰਨ ਉਤੇ ਤੁਲੇ ਹੋਏ ਹਨ ।'' ਅਸੀਂ ਕੇਵਲ ਇਹੀ ਆਸ ਕਰ ਸਕਦੇ ਹਾਂ ਕਿ ਮਜ਼ਦੂਰ ਜਮਾਤ ਤੇ ਲੋਕ ਉਹਨਾਂ ਨੂੰ ਦਰੁਸਤ ਰਾਹ ਦਸ ਦੇਣਗੇ ।

ਇਸ ਕਿਸਮ ਦੀਆਂ ਆਸਾਂ ਪ੍ਰਗਟਾਉਣ ਤੋਂ ਵਧ ਅਸੀਂ ਹੋਰ ਕਰ ਵੀ ਕੀ ਸਕਦੇ ਹਾਂ ? ਚੀਨੀ ਪਾਰਟੀ ੭੦ ਕਰੋੜ ਲੋਕਾਂ ਦੇ ਮਹਾਨ ਦੇਸ ਦੀ ਹੁਕਮਰਾਨ ਪਾਰਟੀ ਹੈ। ਅਸੀਂ ਯਕੀਨਨ ਇਹ ਦਾਅਵਾ ਨਹੀਂ ਕਰ ਸਕਦੇ ਕਿ ਸਾਨੂੰ ਉਹਨਾਂ ਨੂੰ ਇਹ ਕਰਨ ਜਾਂ ਅਹੁ ਨਾ ਕਰਨ ਦਾ ਉਦੇਸ ਦੇਣ ਦਾ ਹੱਕ ਹੈ, ਜਿਥੋਂ ਤਕ ਉਨ੍ਹਾਂ ਦੇ ਆਪਣੇ ਮਸਲਿਆਂ ਦਾ ਸੰਬੰਧ ਹੈ ।

ਪਰ ਉਹ ਇਹ ਹੱਕ ਕਿਥੋਂ ਲੈ ਰਹੇ ਹਨ ਕਿ ਸਾਡੀ ਪਾਰਟੀ ਅੰਦਰਲੇ ਮਸ-ਲਿਆਂ ਵਿਚ ਦਖਲ ਦੇਣ ਤੇ ਸਾਨੂੰ ਦਸਣ ਕਿ ਤੁਸੀਂ ਆਪਣੀ ਸਰਮਾਏਦਾਰੀ ਨਾਲ ਔਹ ਕਰੋ ਤੇ ਔਹ ਨਾ ਕਰੋ, ਅਤੇ ਸਾਡੇ ਵਿਚ ਕੌਣ ''ਸੱਚਾ ਮਾਰਕਸਵਾਦੀ ਇਨਕ-ਲਾਬੀ ਹੈ'' ਜਾਂ ਕੌਣ ਨਹੀਂ ਅਤੇ ਕੌਣ ''ਪਾਰਟੀ ਅੰਦਰ ਫੁਟ ਪਾ ਰਿਹਾ ਹੈ ''!

ਪਰ ਜਾਪਦਾ ਹੈ ਚੀਨੀ ਲੀਡਰ ਹੁਣ ਸਰਬ-ਗਿਆਤਾ ਹੋਣ ਦਾ ਦਾਅਵਾ ਕਰਦੇ ਹੈ । ਆਪਣੇ ਇਨਕਲਾਬ ਦੇ ਦਰੁਸਤ ਉਸਰਈਏ ਹੋਣ ਤੇ ਸੰਤੁਸ਼ਟ ਨਾ ਰਹਿਕੇ ਉਹ ਹੁਣ ਸਾਰੇ ਸੰਸਾਰ ਨੂੰ ਮੱਤਾਂ ਦੇਣਾ ਚਾਹੁੰਦੇ ਹਨ । ਸੰਭਵ ਹੈ ਕੁਝ ਚੀਜ਼ਾਂ ਚੀਨੀ ਪਾਰਟੀ ਲਈ ਚੰਗੀਆਂ ਹੋਣ ਤੇ ਉਹ ਦੂਜਿਆਂ ਲਈ ਚੰਗੀਆਂ ਨਾ ਹੋਣ । ਆਓ ਇਕ ਮਿਸਾਲ ਲਈਏ ।

ਸਭ ਜਾਣਦੇ ਹਨ ਕਿ ਸੰਸਾਰ ਦੀਆਂ ਸਾਰੀਆਂ ਪਾਰਟੀਆਂ ਆਪਣੇ ਪਾਰਟੀ ਵਿਧਾਨਾਂ ਵਿਚ ਮਾਰਕਸਵਾਦ-ਲੈਨਿਨਵਾਦ ਉਤੇ ਚਲਦੀਆਂ ਹਨ। ਪਰ ਆਪਣੇ ਤਜਰਬੇ ਦੇ ਅਤੇ ਆਪਣੇ ਇਨਕਲਾਬ ਦੀਆਂ ਲੋੜਾਂ ਦੇ ਆਧਾਰ ਤੇ ਚੀਨੀ ਪਾਰਟੀ ਨੇ ਇਸ ਵਿਚ ਕੁਝ ਵਾਧਾ ਕਰਨਾ ਜ਼ਰੂਰੀ ਸਮਝਿਆ ਹੈ।

ਜੂਨ ੧੯੪੫ ਵਿਚ ਉਨ੍ਹਾਂ ਦੇ ਸਤਵੀਂ ਕੌਮੀ ਪਾਰਟੀ ਕਾਂਗਰਸ ਵਿਚ ਪਾਸ ਕੀਤੇ ਪਾਰਟੀ ਵਿਧਾਨ ਦੀ ਧਾਰਾ ਦੋ ਵਿਚ ਦਰਜ ਹੈ: "ਇਕ ਪਾਰਟੀ ਮੈਂਬਰ ਦੇ ਹੇਠ ਲਿਖੇ ਫਰਜ਼ ਹੋਣਗੇ":

"(ੳ) ਆਪਣੀ ਚੇਤੰਨਤਾ ਦੀ ਪੱਧਰ ਨੂੰ ਵਧਾਉਣ ਦੀ ਕੋਸ਼ਸ਼ ਕਰਨਾ ਅਤੇ ਮਾਰਕਸਵਾਦ-ਲੈਨਿਨਵਾਦ ਦੀਆਂ ਬੁਨਿਆਦੀ ਗਲਾਂ ਨੂੰ ਅਤੇ ਮਾਊਜ਼ੇ-ਤੁੰਗ ਦੀ **ਸੋਚ** ਨੂੰ ਸਮਝਣਾ।" (ਪਾਰਟੀ ਬਾਰੇ, ਲੇਖਕ ਲਿਓ ਸ਼ਾਓਚੀ, ਸਫਾ ੧੪੯)

ਇਹ ਗੱਲ ਦਸਣ ਯੋਗ ਹੈ ਕਿ ਇਹ ਸੋਚ (Thought) ਵਡੀ "ਟੀ" ਨਾਲ ਸ਼ੁਰੂ ਹੁੰਦੀ ਹੈ ਤੇ ਇਸ ਲਈ ਕੋਈ ਬੜੀ ਠੋਸ ਚੀਜ਼ ਹੈ।

ਇਸ ਕਰਕੇ ਚੀਨੀ ਪਾਰਟੀ ਕੋਲ ਮਾਰਕਸਵਾਦ-ਲੈਨਿਨਵਾਦ ਤੋਂ ਛੁਟ ਆਪਣੇ ਇਕ ਮਹਾਨ ਕੌਮੀ ਲੀਡਰ ਕਾਮਰੇਡ ਮਾਉਜ਼ੇ ਤੁੰਗ ਦੀ '**ਸੋਚ**' ਵੀ ਹੈ। ਦੂਜੀਆਂ ਪਾਰਟੀਆਂ ਦੀ ਏਨੀ ਚੰਗੀ ਕਿਸਮਤ ਕਿਥੇ! ਅਸੀਂ ਯਕੀਨੀ ਤੌਰ ਤੇ ਅਜਿਹੀ ਸ਼ਖਸੀਅਤ ਦੇ ਜਾਂ ਇਸ ਦੀ ਪੂਜਾ ਤੇ **ਸੋਚ** ਦੇ ਨੇੜੇ ਤੇੜੇ ਵੀ ਨਹੀਂ।

ਕੀ ਅਸੀਂ ਇਸ ਵਿਚ ਵੀ ਉਹਨਾਂ ਦੀ ਰੀਸ ਜਾਂ ਨਕਲ ਕਰੀਏ? ਹਕੀਕਤ ਵਿਚ, ਕੋਈ ਕਹਿ ਸਕਦਾ ਹੈ ਕਿ ਸਟਾਲਨ ਨੂੰ ਵੀ ਲੈਨਿਨਵਾਦ ਦੇ ਨਾਲ ਨਾਲ ਸੋਵੀਅਤ ਕਮਿਊਨਿਸਟ ਪਾਰਟੀ ਦੇ ਵਿਧਾਨ ਵਿਚ ਆਪਣੀ '**ਸੋਚ**' ਦਰਜ ਕਰਵਾਉਣ ਦੀ ਜੁਰਅਤ ਨਹੀਂ ਸੀ ਪਈ, ਭਾਵੇਂ ਕਿ ਉਸ ਨੇ ਅਮਲ ਵਿਚ ਇਹ ਗਲ ਕਰਨ ਲਈ ਹਰ ਸੰਭਵ ਕੰਮ ਕੀਤਾ ਸੀ। ਸਾਡੇ ਕੋਲ ਯਕੀਨਨ ਅਜਿਹੀ ਚੀਜ਼ ਕਰਨ ਦੀਆਂ ਨਾ ਤਾ ਸਹੂਲਤਾਂ ਹਨ ਤੇ ਨਾ ਹੀ ਹੌਸਲਾ ਹੈ, ਖਾਸ ਕਰਕੇ ਸੋਵੀਅਤ ਕਮਿਊਨਿਸਟ ਪਾਰਟੀ ਦੀ ੨੦ਵੀਂ ਕਾਂਗਰਸ ਅਤੇ ੮੧ ਪਾਰਟੀਆਂ ਦੀਆਂ ਮੀਟਿੰਗਾਂ ਪਿਛੋਂ।

ਇਸੇ ਤਰ੍ਹਾਂ ਚੀਨੀ ਇਨਕਲਾਬ ਦੇ ਦੌਰਾਨ ੧੯੨੬ ਦੀ ਗਦਾਰੀ ਪਿਛੋਂ ਚਿਆਂਗ ਕਾਈ ਸ਼ੈਕ ਇਨਕਲਾਬ ਦੇ ਦੁਸ਼ਮਣ ਦੇ ਤੌਰ ਤੇ ਜਾਣਿਆ ਜਾਂਦਾ ਸੀ। ਫਿਰ ਵੀ ਜਦ ੧੯੩੬ ਵਿਚ ਜਾਪਾਨੀਆਂ ਨੇ ਚੀਨ ਤੇ ਹਮਲਾ ਕੀਤਾ, ਮਾਓਜ਼ੇਤੁੰਗ ਤੇ

ਚੀਨੀ ਪਾਰਟੀ ਨੇ ਚਿਆਂਗ ਨਾਲ ਸਾਂਝੇ ਫਰੰਟ ਦੀ ਤਜਵੀਜ਼ ਰਖੀ। ਜਦ ਅਸੰਤੁਸ਼ਟ ਜਰਨੈਲਾਂ ਨੇ ਉਸ ਨੂੰ ਫੜ ਲਿਆ ਤੇ ਉਹ ਜਾਪਾਨ-ਵਿਰੋਧੀ ਸਾਂਝੇ ਮਹਾਜ਼ ਵਿਚ ਰਲਣ ਤੋਂ ਉਸ ਦੇ ਇਨਕਾਰ ਅਤੇ ਜਮਹੂਰੀ ਸੁਧਾਰ ਲਾਗੂ ਨਾ ਕਰਨ ਤੇ ਉਸ ਨੂੰ ਕਤਲ ਕਰਨਾ ਚਾਹੁੰਦੇ ਸਨ, ਤਾਂ ਪਾਰਟੀ ਨੇ ਵਿਚ ਪੈ ਕੇ ਉਸ ਨੂੰ ਛੁੜਾ ਲਿਆ। ਇਸ ਪਿਛੋਂ ਕੌਮਨਤਾਂਗ ਨੇ ਅਧੂਰੇ ਜੇਹੇ ਸਾਂਝੇ ਮੁਹਾਜ਼ ਦੇ ਕੁਝ ਯਤਨ ਜ਼ਰੂਰ ਕੀਤੇ ਪਰ ਬੜੇ ਰੁਕ ਰੁਕਕੇ।

"ਕਮਿਊਨਸਟਾਂ, ਹੋਰ ਜਮਹੂਰੀਅਤ ਪਸੰਦਾਂ ਤੇ ਸਾਰੇ ਲੋਕਾਂ ਨੇ ਕੌਮਨਤਾਂਗ ਸਰਕਾਰ ਉਤੇ ਭਾਰੀ ਆਸਾਂ ਲਾਈਆਂ ਹੋਈਆਂ ਸਨ .....ਪਰ ਅਜਿਹੀਆਂ ਆਸਾਂ ਦਾ ਕੋਈ ਸਿਟਾ ਨਾ ਨਿਕਲਿਆ... ਅਨੇਕਾਂ ਦੇਸ਼ਭਗਤ ਰਾਜਸੀ ਕੈਦੀ ਅਜੇ ਵੀ ਕੈਦ ਵਿਚ ਸਨ।" (ਚੁਣਵੀਆਂ ਕਿਰਤਾਂ,ਮਾਓਜ਼ੇ-ਤੁੰਗ, ਪੋਥੀ ੪,ਲੰਡਨ, ਲਾਰੰਸ ਐਂਡ ਵਿਸ਼ਰਟ ਸਫਾ ੨੫੨) ਇਸ ਪਿਛੋਂ ਦੂਜੀ ਜੰਗ ਸਮੇਂ ਕੁਝ ਦੇਰ ਲਈ ਫਰੰਟ ਬਣਿਆ। ਇਹ ਫਿਰ ਟੁੱਟ ਗਿਆ। ਇਸ ਪਿਛੋਂ ਫਿਰ ਤਜਵੀਜ਼ ਰਖੀ ਗਈ ਤੇ ਇਸੇ ਤਰ੍ਹਾਂ ਗਲਾਂ ਹੁੰਦੀਆਂ ਗਈਆਂ। ਇਹ ਹੈ ਚੀਨੀ ਇਤਿਹਾਸ।

ਅਸੀਂ ਆਪਣੀ ਮੌਜੂਦਾ ਸਮਸਿਆ ਜਾਂ ਹਿੰਦ-ਚੀਨ ਝਗੜੇ ਨੂੰ ਉਸ ਜੰਗ ਨਾਲ ਤੁਲਨਾ ਨਹੀਂ ਦਿੰਦੇ। ਅਸੀਂ ਸਿਰਫ ਇਹ ਦਸਣਾ ਚਾਹੁੰਦੇ ਹਾਂ ਕਿ ਚੀਨੀ ਪਾਰਟੀ ਸਾਂਝੇ ਫਰੰਟ ਦੇ ਦਾਅ ਪੇਚਾਂ ਵਿਚ ਕਿੰਨੇ ਸਬਰ ਤੋਂ ਕੰਮ ਲੈ ਰਹੀ ਸੀ ਅਤੇ ਉਹ ਵੀ ਜਲਾਦ ਚਿਆਂਗ ਕਾਈ ਸ਼ੇਕ ਨਾਲ।

ਨਾ ਸਾਡੀ ਪਾਰਟੀ ਇਸ ਚੰਗੀ ਅਵਸਥਾ ਵਿਚ ਹੈ ਅਤੇ ਨਾ ਹੀ ਸਾਡੀ ਸਰਮਾਏਦਾਰੀ ਅਜੇ ਇਸ ਮੰਦੀ ਹਾਲਤ ਵਿਚ ਗਈ ਹੈ। ਫਿਰ ਵੀ ਸਾਨੂੰ "ਤੀਹ ਸਾਲ ਪੁਰਾਣੇ" ਚੀਨੀ ਸਬਕ ਉਤੇ ਚਲਣ ਲਈ ਕਿਉਂ ਆਖਿਆ ਜਾਵੇ ਜੋ ਸਾਡੇ ਲਈ ਉਕਾ ਹੀ ਢੁਕਦਾ ਨਹੀਂ ? ਅਤੇ ਜੇ ਅਸੀਂ ਅਜੇਹਾ ਨਹੀਂ ਕਰਦੇ ਤਾਂ ਕਿਉਂ, ਮਿਹਰਬਾਨ, ਕਿਉਂ ਸਾਡੇ ਕੰਮ ਵਿਚ ਦਖਲ ਦਿਓ ਅਤੇ ਸਾਡੀ ਆਪਣੀ ਸੋਚ ਨੂੰ ਜੋ ਕਿ ਭਾਵੇਂ ਕਿੰਨੀਂ ਵੀ ਮਾੜੀ ਹੋਵੇ, ਸਾਡੀ ਅਵਸਥਾ ਅਤੇ ਮਾਰਕਸਵਾਦ ਲੈਨਿਨਵਾਦ ਦੀ ਸਾਡੀ ਆਪਣੀ ਸੂਝ ਹੈ, ਕੱਢ ਕੇ "ਮਾਓ-ਜ਼ੇ-ਤੁੰਗ ਦੀ ਸੋਚ" ਸਾਡੇ ਤੇ ਠੋਸੋ ?

ਹਰ ਦੇਸ ਦਾ ਆਪਣਾ ਰਾਹ ਤੇ ਆਪਣੀਆਂ ਵਿਸ਼ੇਸ਼ਤਾਈਆਂ ਹਨ।

ਇੱਡੋਨੇਸ਼ੀਆ ਵਾਲਿਆ ਦੀਆਂ ਆਪਣੀਆਂ ਵਿਸ਼ੇਸ਼ਤਾਈਆਂ ਤੇ ਆਪਣਾ ਰਾਹ ਹੈ। ਉਹਨਾਂ ਦੀ ਏਸ਼ੀਆ ਵਿਚ ਦੂਜੀ ਵਡੀ ਪਾਰਟੀ ਹੈ। ਉਹਨਾਂ ਆਜ਼ਾਦੀ ਦੀ ਤਹਿਰੀਕ ਵਿਚ ਸੂਰਮਿਆਂ ਵਾਲੀ ਲੜਾਈ ਲੜੀ ਹੈ । ਉਹਨਾਂ ਨੂੰ ਅਜੇ ਵੀ "ਨੱਥ-ਬੱਧ ਜਮਹੂਰੀਅਤ" ਅਤੇ ਇਕ ਐਸੇ ਫੌਜੀ ਰਾਜ ਦੀਆਂ ਰੋਕਾਂ ਅੰਦਰ ਰਹਿਣਾ ਪੈ ਰਿਹਾ ਹੈ ਜਿਸ ਤੇ ਪਰਧਾਨ ਸੁਕਾਰਨੋ ਦੀ ਲੀਡਰਸ਼ਿਪ ਦੀ ਪਾਣ ਚੜ੍ਹੀ ਹੋਈ ਹੈ ।

ਉਹਨਾਂ ਦੇ ਸਾਂਝੇ ਮੋਰਚੇ ਤੇ ਜਮਾਤੀ ਸਮਝੌਤੇ ਉਹਨਾਂ ਦੀ ਆਪਣੀ ਹਾਲਤ ਨਾਲ ਢੁਕਦੇ ਹਨ। ਪਾਰਟੀ ਸੁਕਾਰਨੋ ਹੇਠ ਸਾਂਝੀ ਵਜ਼ਾਰਤ ਦੀ ਇਕ ਮੈਂਬਰ ਹੈ। ਉਹਨਾਂ ਦੀ ਤਾਜ਼ਾ ਰਪੋਰਟ ਦਸਦੀ ਹੈ ਕਿ ਇਸ ਦੇ ਬਾਵਜੂਦ ਜੀਵਨ ਖਰਚਾਂ ਵਿਚ ਭਿਅੰਕਰ ਵਾਧਾ ਹੋਇਆ ਹੈ ਤੇ ਮਜ਼ਦਰ ਦੁਖੜੇ ਝੱਲ ਰਹੇ ਹਨ। ਚੇਅਰਮੈਨ ਸਾਥੀ ਐਦਤ ਨੇ ਅਸਲ ਵਿਚ ਆਖਿਆ ਹੈ ਕਿ ਪਾਰਟੀ ਭਾਵੇਂ ਸਰਕਾਰ ਅੰਦਰ ਰਹਿਕੇ, ਸਰਮਾਏਦਾਰੀ ਨਾਲ ਮਿਲਵਤਣ ਕਰਕੇ ਸਮਸਿਆ ਹੱਲ ਕਰਨ ਦੇ ਯੋਗ ਨਹੀਂ ਹੋ ਸਕੀ, ਪਰ ਫਿਰ ਵੀ ਉਸਨੂੰ ਇੰਡੋਨੇਸ਼ੀਆਂ ਦੀਆਂ ਸ਼ਕਤੀਆਂ ਦੇ ਸੰਤੁਲਨ ਦੀ ਵਿਸ਼ੇਸ਼ ਹਾਲਤ ਵਿਚ ਅਤੇ ਇਸ ਦੇ ਸਾਮਰਾਜ-ਵਿਰੋਧੀ, ਰਜਵਾੜਾ-ਵਿਰੋਧੀ ਕੰਮਾਂ ਵਿਚ ਨਾਲ ਚਲਨਾ ਪੈ ਰਿਹਾ ਹੈ। ਉਹਨਾਂ ਦੇ ਇਸ ਤਰ੍ਹਾਂ ਕਰਨ ਤੇ ਕੌਣ ਨੁਕਤਾਚੀਨੀ ਕਰੇਗਾ ? ਯਕੀਨਨ ਅਸੀਂ ਨਹੀਂ ਕਰਾਂਗੇ ਕਿਉਂ ਕਿ ਉਹੀ ਆਪਣੀ ਹਾਲਤ ਬਾਰੇ ਸਭ ਤੋਂ ਵਧ ਜਾਣਦੇ ਹਨ ਕਿ ਉਹਨਾਂ ਲਈ ਕਿਹੜੀ ਗੱਲ ਚੰਗੀ ਹੈ।

ਇਸੇ ਤਰ੍ਹਾਂ ਹਿੰਦ ਵਿਚ ਵੀ ਸਾਨੂੰ ਮਾਰਕਸਵਾਦ-ਲੈਨਿਨਵਾਦ ਦੇ ਆਧਾਰ ਤੇ ਆਪਣਾ ਰਾਹ ਲਭਣਾ ਚਾਹੀਦਾ ਹੈ। ਭਾਵੇਂ ਇਹ ਚੀਨੀ ਹੋਵੇ, ਰੂਸੀ, ਬਰਤਾਨਵੀ, ਇੰਡੋਨੇਸ਼ੀਆਈ ਹੋਵੇ, ਸਾਨੂੰ ਕਿਸੇ ਦਾ ਰਾਹ ਸੂਤ ਨਹੀਂ ਬੈਠੇਗਾ। ਬੇਸ਼ਕ ਅਸੀਂ ਹਰ ਇਕ ਦੇ ਤਜਰਬੇ ਤੋਂ ਜ਼ਰੂਰ ਸਿਖਦੇ ਹਾਂ। ੬੧ ਪਾਰਟੀਆਂ ਦੇ ਬਿਆਨ ਨੇ ਸਾਂਝੀ ਸੋਚ ਰਖੀ ਹੈ ਪਰ ਅਮਲ ਸਾਡਾ ਆਪਣਾ ਹੋਵੇਗਾ। ਫਿਰ ਚੀਨੀ ਲੀਡਰਸ਼ਿਪ ਸਾਨੂੰ ਵੰਡਣ ਦੀ ਕੋਸ਼ਸ਼ ਕਿਉਂ ਕਰੇ ? ਸੰਸਾਰ ਕਮਿਊਨਿਸਟ ਤਹਿਰੀਕ ਨੂੰ ਸਾਂਝੀ ਸੋਚ ਦੇ ਆਧਾਰ ਤੇ ਏਕਤਾ ਦੀ ਲੋੜ ਹੈ, ਨਾਕਿ ਕਿਸੇ ਵਿਅਕਤੀ ਦੀ "ਸੋਚ" ਦੀ ਅਭੁਲਤਾ ਦੇ ਆਧਾਰ ਤੇ ।

# ਸੰਸਾਰ ਤੇ ਹਿੰਦੁਸਤਾਨੀ ਕਮਿਊਨਿਸਟ ਤਹਿਰੀਕ ਦੀ ਏਕਤਾ ਲਈ

੨੧ ਨਵੰਬਰ ਦੀ ਰਾਤ ਨੂੰ ਚੀਨ ਨੇ ਜਿਸ ਇਕ-ਪਖੀ ਜੰਗਬੰਦੀ ਦਾ ਐਲਾਨ ਕੀਤਾ ਤੇ ਨਾਲ ਇਹ ਆਖਿਆ ਕਿ ਉਹ ਪਹਿਲੀ ਦਸੰਬਰ ਤੋਂ "ਅਸਲੀ ਕਬਜ਼ੇ ਦੀ ਲੀਹ" ਉਤੇ ਫੌਜਾਂ ਵਾਪਸ ਬੁਲਾ ਲਵੇਗਾ, ਇਕ ਸਮਝਦਾਰੀ ਵਾਲਾ ਕਦਮ ਸੀ। ਉਹ ਸੰਸਾਰ ਅਗੇ ਇਕ ਵਾਰ ਫਿਰ ਸਮਝੌਤੇ ਦੇ ਇਛਕ ਦੇ ਤੌਰ ਤੇ ਪੇਸ਼ ਹੋ ਸਕਦੇ ਸਨ।

ਹਿੰਦ ਨੇ ਆਪਣੇ ਪਾਸੇ ਜੰਗਬੰਦੀ ਤੇ ਅਮਲ ਰਾਹੀਂ ਚੀਨ ਦੀ ਤਜਵੀਜ਼ ਦਾ ਜਵਾਬ ਦਿਤਾ ਪਰ ਮੰਗ ਕੀਤੀ ਕਿ ਚੀਨੀ ਫੌਜਾਂ "ਅਸਲੀ ਕਬਜ਼ੇ" ਦੀ ਅਣਮਿਥੀ ਲੀਹ ਤੇ ਨਹੀਂ ਸਗੋਂ ੭ ਸਤੰਬਰ ੧੯੬੨ ਵਿਚ ਉਹ ਜਿਸ ਲੀਹ ਤੇ ਸਨ, ਉਥੇ ਜਾਨ, ਤਦ ਹੀ ਗਲਬਾਤ ਦੀ ਗੱਲ ਸੋਚੀ ਜਾ ਸਕਦੀ ਹੈ।

ਜੰਗਬੰਦੀ ਤੋਂ ਪਿਛੋਂ ਹੋਈ ਬਹਿਸ ਸਮੇਂ ਇਹ ਗਲ ਨਿਕਲੀ ਕਿ "ਅਸਲੀ ਕਬਜ਼ੇ" ਦੀ ਚੀਨੀ ਲਕੀਰ ਉਹ ਹੈ ਜੋ ਉਹਨਾਂ ਕੋਲ ੧੯੫੯ ਵਿਚ ਸੀ। ਉਹਨਾਂ ਆਖਿਆ ਕਿ ਇਹ ਲਕੀਰ ੭ ਸਤੰਬਰ ੧੯੬੨ ਦੀ ਲਕੀਰ ਨਾਲੋਂ ਜਿਸ ਦੀ ਹਿੰਦ ਨੇ ਮੰਗ ਕੀਤੀ ਹੈ, ਕਈ ਮਾਮਲਿਆਂ ਵਿਚ ਚੰਗੀ ਹੈ; ਜੇ ਇਹ ਗੱਲ ਹੈ ਤਾਂ ਉਹ ੭ ਸਤੰਬਰ ੧੯੬੨ ਵਾਲੀ ਗੱਲ ਤੇ ਸਹਿਮਤ ਕਿਉਂ ਨਹੀਂ ਹੁੰਦੇ?

ਇਸ ਦੌਰਾਨ, ਸੰਯੁਕਤ ਅਰਬ ਗਣਰਾਜ, ਘਾਨਾ, ਲੰਕਾ, ਬਰਮਾ, ਇੰਡੋਨੇਸ਼ੀਆ ਤੇ ਕੰਬੋਡੀਆ ਦੀਆਂ ਸਰਕਾਰਾਂ ਇਸ ਸਵਾਲ ਬਾਰੇ ਪੰਚ-ਫੈਸਲਾ ਦੇਣ ਲਈ ਜੁੜੀਆਂ ਕਿ ਗਲਬਾਤ ਸ਼ੁਰੂ ਕਰਨ ਵਾਸਤੇ ਕਿਥੇ ਵਾਪਸ ਜਾਇਆ ਜਾਵੇ। ਕੋਲੰਬੋ ਤਾਕਤਾਂ ਦੇ ਯਤਨਾਂ ਦੀ ਦੋਵਾਂ ਧਿਰਾਂ ਨੇ ਸ਼ਲਾਘਾ ਕੀਤੀ।

ਜਦੋਂ ਕੋਲੰਬੋ ਤਾਕਤਾਂ ਦੀਆਂ ਤਜਵੀਜ਼ਾਂ ਤੇ ਉਹਨਾਂ ਦਾ ਸਪਸ਼ਟੀਕਰਨ ਹਿੰਦ ਤੇ ਚੀਨ ਨੂੰ ਦਸਿਆ ਗਿਆ ਤਾਂ ਹਿੰਦ ਨੇ ਤਜਵੀਜ਼ਾਂ ਤੇ ਸਪਸ਼ਟੀਕਰਨ ਨੂੰ ਪੂਰੀ ਤਰ੍ਹਾਂ

ਪਰਵਾਨ ਕਰ ਲਿਆ। ਚੀਨੀ ਲੀਡਰਸ਼ਿਪ ਜਦ ਹਿੰਦ ਦੀ ਪ੍ਰਵਾਨਗੀ ਬਾਰੇ ਪੱਕੀ ਨਹੀਂ ਸੀ ਤਾਂ ਉਸ ਨੇ ਪਹਿਲਾਂ "ਉਸਾਰੂ" ਹੁੰਗਾਰਾ ਭਰਿਆ। ਪਰ ਜਦ ਹਿੰਦ ਨੇ ਇਸ ਨੂੰ ਪੂਰੀ ਤਰ੍ਹਾਂ ਪਰਵਾਨ ਕਰ ਲਿਆ ਤੇ ਚੀਨ ਨੂੰ ਵੀ ਅਜਿਹਾ ਕਰਨ ਲਈ ਆਖਿਆ ਤਾਂ ਉਸ ਨੇ ਇਨਕਾਰ ਕਰ ਦਿਤਾ।

ਹਕੀਕਤ ਵਿਚ ਇਕ ਮੌਕੇ ਤੇ ਉਹਨਾਂ ਦੇ ਕੁਝ ਸਰਕਰਦਾ ਤਰਜਮਾਨਾਂ ਨੇ ਕੋਲੰਬੋ ਆਗੂਆਂ ਉਤੇ ਦੋਸ਼ ਲਾਇਆ ਕਿ ਉਹਨਾਂ ਦੋਵਾਂ ਧਿਰਾਂ ਨੂੰ 'ਇਕੋ ਕਿਸਮ ਦਾ ਸਪਸ਼ਟੀਕਰਨ" ਨਹੀਂ ਦਿਤਾ। ਜਦ ਇਸ ਦੀ ਤਰਦੀਦ ਹੋ ਗਈ ਤਾਂ ਉਹਨਾਂ ਘੇਸਲ ਮਾਰ ਲਈ ਤੇ ਕੁਝ ਕਹਿਣ ਤੋਂ ਇਨਕਾਰ ਕਰ ਦਿਤਾ ਪਰ ਤਜਵੀਜ਼ਾਂ ਨਾ ਮੰਨੀਆਂ, ਜਿਸ ਨਾਲ ਅੜਿਕਾ ਪੈਂਦਾ ਹੋ ਗਿਆ।

ਇਸ ਅੜਿਕੇ ਨੇ ਹਿੰਦ ਅੰਦਰ ਸੱਜ ਪਿਛਾਖੜ ਦੀਆਂ ਤਾਕਤਾਂ ਨੂੰ ਤੇ ਬਾਹਰ ਸਾਮਰਾਜੀਆਂ ਦੀ ਵਿਉਂਤ ਨੂੰ ਸੌਖਿਆਂ ਬਣਾਇਆ ਹੈ।

ਜਦ ਚੀਨੀ ਧਿਰ ਨੇ ਏਸ਼ੀਆ, ਅਫਰੀਕਾ ਦੀਆਂ ਛੇ ਨਿਰਪੱਖ ਕੌਮਾਂ ਜੋ ਹਿੰਦ ਤੇ ਚੀਨ ਦੋਵਾਂ ਦੀਆਂ ਮਿੱਤਰ ਸਨ, ਦੀਆਂ ਤਜਵੀਜ਼ਾਂ ਵੀ ਮੰਨਣ ਤੋਂ ਇਨਕਾਰ ਕਰ ਦਿਤਾ ਤਾਂ ਉਸ ਨੇ ਇਕ ਪਾਸੜ ਜੰਗਬੰਦੀ ਰਾਹੀਂ ਜਿੰਨਾ ਕੁ ਚੰਗਾ ਪ੍ਰਭਾਵ ਅਤੇ ਖਿਚੋਤਾਣ ਵਿਚ ਕਮੀ ਕੀਤੀ ਸੀ, ਉਹ ਵੀ ਗੁਆ ਲਈ। ਜਿਨ੍ਹਾਂ ਨੇ ਚੀਨ ਦੀ ਜੰਗਬੰਦੀ ਦੀ "ਬੇਮਿਸਾਲ ਖੁਲ੍ਹਦਿਲੀ" ਦੀ ਸ਼ਲਾਘਾ ਕੀਤੀ ਸੀ, ਉਹ ਵੀ ਕੋਲੰਬੋ ਤਜਵੀਜ਼ਾਂ ਪਰਵਾਨ ਨਾ ਕਰਨ ਦੀ ਉਸੇ ਦੀ ਨਵੀਂ ਕਲਾਬਾਜ਼ੀ ਉਤੇ ਹੈਰਾਨ ਰਹਿ ਗਏ।

ਹਿੰਦੁਸਤਾਨੀ ਨਜ਼ਰਬੰਦੀ ਕੈਂਪਾਂ ਵਿਚਲੇ ਚੀਨੀਆਂ ਨੂੰ "ਜ਼ਿੱਚ ਕਰਨ" ਤੇ ਉਹਨਾਂ ਤੇ "ਤਸ਼ਦਦ" ਕਰਨ ਦੇ ਕੁਝ ਦਿਨਾ ਦੇ ਰੌਲੇ ਪਿਛੋਂ, ਚੀਨ ਨੇ ਐਲਾਨ ਕੀਤਾ ਕਿ ਉਹ ਆਪਣੇ ਹਥਾਂ ਵਿਚਲੇ ਸਾਰੇ ਹਿੰਦੁਸਤਾਨੀ ਜੰਗੀ ਕੈਦੀ ਰਿਹਾ ਕਰ ਦੇਵੇਗਾ।

ਹਿੰਦ ਸਰਕਾਰ ਵੀ ਇੱਛਾ ਰਖਣ ਵਾਲੇ ਚੀਨੀ ਸ਼ਹਿਰੀਆਂ ਨੂੰ ਉਹਨਾਂ ਲਈ ਭੇਜੇ ਗਏ ਚੀਨੀ ਜਹਾਜ਼ਾਂ ਵਿਚ ਜਾਣ ਦੇਣ ਲਈ ਰਜ਼ਾਮੰਦ ਹੋ ਗਈ।

ਭਾਵੇਂ ਜੰਗਬੰਦੀ ਅਤੇ ਕੋਲੰਬੋ ਦੀ ਵਿਚੋਲਗੀ ਪਿਛੋਂ ਹਿੰਦ ਅੰਦਰ ਹਾਲਤ ਵਿਚ ਠੋਸ ਤਬਦੀਲੀ ਆਈ ਹੈ, ਫਿਰ ਵੀ ਚੀਨੀ ਧਿਰ ਦੀ ਕੋਲੰਬੋ ਤਜਵੀਜ਼ਾਂ ਮੰਨਣ ਤੋਂ ਨਾਂਹ ਨੇ ਬੇਯਕੀਨੀ ਦੀ ਭਾਵਨਾ ਨੂੰ ਕਾਇਮ ਰਖਿਆ ਹੋਇਆ ਹੈ। ਲੋਕਾਂ ਨੂੰ ਇਸ ਸਵਾਲ ਨੂੰ ਹਮਦਰਦੀ ਨਾਲ ਸੁਣਨ ਵਾਸਤੇ ਮਨਾਇਆ ਜਾ ਸਕਦਾ ਹੈ: "ਕੀ ਚੀਨ

ਵਾਲੇ ਹਮਲਾ ਫ਼ਿਰ ਸ਼ੁਰੂ ਕਰਨਗੇ ? ਤੇ ਕਦ ਸ਼ੁਰੂ ਕਰਨਗੇ ?" ਸਾਡੀ ਪਾਰਟੀ ਦੀ ਕੇਂਦਰੀ ਐਗਜ਼ੈਕਟਿਵ ਕਮੇਟੀ ਨੇ ਆਪਣੀ ਪੰਦਰਾਂ ਅਪਰੈਲ ੧੯੬੩ ਦੀ ਮੀਟਿੰਗ ਵਿਚ ਪ੍ਰਵਾਨ ਕੀਤੇ ਮਤੇ ਵਿਚ ਆਖਿਆ :

"ਕੇਂਦਰੀ ਐਗਜ਼ੈਕਟਿਵ ਕਮੇਟੀ ਨੂੰ ਇਸ ਗੱਲ ਤੇ ਡੂੰਘਾ ਅਫਸੋਸ ਹੈ ਕਿ ਚੀਨੀ ਸਰਕਾਰ ਅਨਿਆਈ ਤੌਰ ਤੇ ਆਪਣੀਆਂ ਇਕ ਪਾਸੜ ਤਜਵੀਜ਼ਾਂ ਠੋਸਣ, ਇਹਨਾਂ ਨੂੰ ਅਮਲ ਵਿਚ ਲਿਆਉਣ ਅਤੇ ਹਿੰਦ ਵਿਰੁਧ ਚਿਕੜ ਉਛਾਲੇ ਦਾ ਪ੍ਰਚਾਰ ਜਾਰੀ ਰਖਣ ਉਤੇ ਬਜ਼ਿਦ ਹੈ।

"ਹਿੰਦ-ਚੀਨ ਸਬੰਧਾਂ ਵਿਚ ਪਿਆ ਹੋਇਆ ਅੜਾ ਚੀਨ ਤੋਂ ਡਰ ਤੇ ਸ਼ੱਕੇ ਦਾ ਰਾਜਸੀ ਮਾਹੌਲ ਕਾਇਮ ਰਖ ਰਿਹਾ ਹੈ, ਜਿਸ ਨੂੰ ਹਿੰਦ ਦੀਆਂ ਸੱਜੀਆਂ ਤਾਕਤਾਂ ਸਾਮਰਾਜੀਆਂ ਤੋਂ ਫੌਜੀ ਇਮਦਾਦ ਲੈਣ ਅਤੇ ਨਹਿਰੂ ਸਰਕਾਰ ਦੀਆਂ ਤਰਕੀਪਸੰਦ ਨੀਤੀਆਂ ਨੂੰ ਵੰਗਾਰਨ ਦੀ ਆਪਣੀ ਮੁਹਿੰਮ ਲਈ ਬੜੀ ਵਿਉਂਤ ਨਾਲ ਵਰਤ ਰਹੀਆਂ ਹਨ। ਇਸ ਤਰ੍ਹਾਂ ਚੀਨੀ ਵਤੀਰਾ ਉਨ੍ਹਾਂ ਹੀ ਤਾਕਤਾ ਨੂੰ ਤਕੜਿਆਂ ਕਰ ਰਿਹਾ ਹੈ ਜੋ ਹਿੰਦ ਚੀਨ ਗਲਬਾਤ ਅਤੇ ਪੁਰਅਮਨ ਸਮਝੌਤਾ ਨਹੀਂ ਚਾਹੁੰਦੀਆਂ।"

'ਜ਼ਿਦ ਭਰਿਆ ਚੀਨੀ ਵਤੀਰਾ ਉਹਨਾਂ ਦੀਆਂ ਧਮਕੀ-ਭਰੀਆਂ ਚਿੱਠੀਆਂ ਅਤੇ ਫੁਟ ਪਾਊ ਚਾਲਾਂ ਨਾਲ ਰਲਕੇ ਪਛਮ ਕੋਲੋਂ ਵਧੇਰੇ ਤੋਂ ਵਧੇਰੇ ਫੌਜੀ ਮਦਦ ਦੀ ਮੰਗ ਦੀ ਹੌਸਲਾ ਅਫਜ਼ਾਈ ਕਰਦਾ ਹੈ। ਇਹ ਇਕ ਖਤਰਨਾਕ ਰੁਝਾਨ ਹੈ ਜਿਹੜਾ ਹਿੰਦ ਨੂੰ ਅੰਦਰੂਨੀ ਤੇ ਕੌਮਾਂਤਰੀ ਤੌਰ ਤੇ ਕਮਜ਼ੋਰ ਕਰਦਾ ਹੈ।"

"ਕੇਂਦਰੀ ਐਗਜ਼ੈਕਟਿਵ ਇਕ ਵਾਰ ਫਿਰ 'ਹਵਾਈ ਛਤਰੀ' ਦੀ ਅਮਰੀਕੀ ਤਜਵੀਜ਼ ਅਤੇ ਹਿੰਦੁਸਤਾਨੀ ਧਰਤੀ ਉਤੇ ਅੱਡਿਆਂ ਦੀ ਮੰਗ ਵਿਰੁਧ ਚੌਕਸੀ ਰਖਣ ਦਾ ਸੱਦਾ ਦਿੰਦੀ ਹੈ।"

"ਇਥੇ ਹੀ ਬੱਸ ਨਹੀਂ। ਅਮਰੀਕਾ ਸਰਕਾਰ ਨੇ ਆਪਣੀ ਇਸ ਮੰਗ ਨੂੰ ਵੀ ਛੁਪਾਕੇ ਨਹੀਂ ਰਖਿਆ ਕਿ ਹਿੰਦ ਨੂੰ ਨਿਰੰਤਰ ਫੌਜੀ ਤੇ ਆਰਥਕ ਮਦਦ ਦਾ ਮੁੱਲ ਇਹ ਹੈ ਕਿ ਅਸੀਂ ਕਸ਼ਮੀਰ ਪਾਕਸਤਾਨ ਦੇ ਸਪੁਰਦ ਕਰਨ ਲਈ ਰਜ਼ਾਮੰਦ ਹੋਈਏ।"

ਮਤਾ ਅਗੇ ਆਖਦਾ ਹੈ :

"ਭਾਵੇਂ ਹਿੰਦ ਸਰਕਾਰ ਨੇ ਅਮਰੀਕਾ ਵਲੋਂ ਹਿੰਦ ਦੀਆਂ ਬੁਨਿਆਦੀ ਨੀਤੀਆਂ ਵਿਚ ਤਬਦੀਲੀ ਦੀ ਮੰਗ ਰੱਦ ਕਰ ਦਿਤੀ ਹੈ, ਫਿਰ ਵੀ ਇਸ ਨੇ ਹੰਗਾਮੀ ਹਾਲਤਾਂ ਦੇ ਨਾਂ ਤੇ ਗੰਭੀਰ ਰਿਆਇਤਾਂ ਦਿਤੀਆਂ ਹਨ, ਜਿਵੇਂ ਦਿੱਲੀ ਵਿਚ ਅਮਰੀਕੀ ਫੌਜੀ ਮਿਸ਼ਨ ਰਖਣ ਲਈ ਸਹਿਮਤ ਹੋਣਾ, ਅਮਰੀਕੀ ਫੌਜੀ ਦਰਸ਼ਕਾਂ ਨੂੰ ਮੁਆਇਨੇ ਆਦਿ ਦਾ ਅਧਿਕਾਰ ਦੇਣਾ। ਅਤੇ ਇਸ ਤਰ੍ਹਾਂ ਰਖਿਆ ਦੇ ਮੁਆਮਲਿਆਂ ਵਿਚ ਉਹਨਾਂ ਨੂੰ ਦਖਲ ਦੇਣ ਦਾ ਅਧਿਕਾਰ ਦੇ ਦਿਤਾ ਗਿਆ ਹੈ। ਇਸ ਨਾਲ ਅਮਰੀਕੀ ਸਾਮਰਾਜੀਆਂ ਨੂੰ ਨਿਰਪਖਤਾ ਦੀ ਨੀਤੀ ਵਿਰੁਧ ਦਬਾਅ ਜਾਰੀ ਰਖਣ ਅਤੇ ਹਿੰਦ ਦੀ ਖੁਦਮੁਖਤਾਰੀ ਨੂੰ ਖਤਰੇ ਵਿਚ ਪਾਉਣ ਲਈ ਹੌਸਲਾ ਮਿਲਦਾ ਹੈ।"

"...ਆਜ਼ਾਦ ਸਵੈ-ਨਿਰਭਰਤਾ ਦੀ ਰਖਿਆ ਨੀਤੀ ਉਤੇ ਕਰੜਾਈ ਨਾਲ ਅਮਲ ਕਰਨ ਦੀ ਹਿੰਦ ਦੀ ਨੀਤੀ, ਸਾਨੂੰ ਆਪਣੀਆਂ ਸਾਰੀਆ ਫੌਜੀ ਲੋੜਾਂ, ਬਿਨਾ ਆਪਣੀਆਂ ਬੁਨਿਆਦੀ ਨੀਤੀਆਂ ਨੂੰ ਵਾਰਨ ਦੇ, ਸਾਰੇ ਮਿੱਤਰ ਦੇਸਾਂ ਤੋਂ ਪੂਰਿਆਂ ਕਰਨ ਵਿਚ ਸਹਾਈ ਹੋਵੇਗੀ। ਸਾਮਰਾਜੀ ਦਬਾਅ ਅਗੇ ਝੁਕਣਾ ਹਿੰਦੁਸਤਾਨੀ ਸੱਜੇ ਧੜੇ ਦੇ ਹੌਸਲੇ ਵਧਾਏਗਾ, ਹਿੰਦ ਦੀ ਖੁਦ ਮੁਖਤਾਰੀ ਨੂੰ ਨੁਕਸਾਨ ਪਹੁੰਚਾਏਗਾ, ਨਿਰਪਖਤਾ ਨੂੰ ਕਮਜ਼ੋਰ ਕਰੇਗਾ ਅਤੇ ਸਾਰੇ ਅਮਨ ਇੱਛਕ ਦੇਸਾਂ ਅੰਦਰ ਨਿਰਾਸਤਾ ਫੈਲਾਏਗਾ।

"ਪ੍ਰਧਾਨ ਮੰਤਰੀ ਨਹਿਰੂ ਨੇ ਬਾਰ ਬਾਰ ਆਖਿਆ ਹੈ ਕਿ ਹਿੰਦ ਚੀਨ ਨਾਲ ਆਪਣੇ ਝਗੜੇ ਦੇ ਫੌਜੀ ਹੱਲ ਦੇ ਵਿਰੁਧ ਹੈ। ਹਿੰਦ ਕਮਿਊਨਿਸਟ ਪਾਰਟੀ ਗਲਬਾਤ ਦੀ ਨਾਕਾਮੀ ਉਤੇ ਵਿਚ ਵਿਚੋਲਾ ਪਾਕੇ ਫੈਸਲਾ ਕਰਨ ਦੀ ਹਿੰਦ ਸਰਕਾਰ ਦੀ ਪੇਸ਼ਕਸ਼ ਦਾ ਪੂਰਾ ਸਰਮਥਨ ਕਰਦੀ ਹੈ।"

ਜੰਗ ਵਰਗੀ ਹਾਲਤ ਦੇ ਭਾਰ ਕਾਰਨ ਅਤੇ ਅੜਿਕੇ ਦੇ ਜਾਰੀ ਰਹਿਣ ਨਾਲ ਰਖਿਆ ਅਤੇ ਵਿਕਾਸ਼ ਵਾਸਤੇ ਰੁਪਿਆ ਇਕਠਾ ਕਰਨ ਦੀ ਮੰਗ ਉਠਾਣੀ ਸੁਭਾਵਕ ਸੀ। ਨਵੇਂ ਸਾਲ ਦਾ ਬਜਟ ਘੜਨ ਵਾਲੇ ਪੂਰੀ ਤਰ੍ਹਾਂ ਜਾਣਦੇ ਸਨ ਕਿ ਲੋਕ ਇਸ ਦਲੀਲ ਨੂੰ ਪਰਵਾਨ ਕਰ ਲੈਣਗੇ ਕਿ ਰਖਿਆ ਲਈ ਪੈਸੇ ਦੀ ਲੋੜ ਹੈ ਅਤੇ ਪੈਸੇ ਦਾ ਅਰਥ ਹੈ ਟੈਕਸ। ਰਖਿਆ ਅਤੇ ਵਿਕਾਸ਼ ਲਈ ਗੁੰਜਾਇਸ਼ ਬਨਾਉਣ ਵਾਸਤੇ ਨਵੇਂ

ਬਜਟ ਨੇ ਲੋਕਾਂ ਉਤੇ ਟੈਕਸਾਂ ਦਾ ਭਾਰੀ ਬੋਝ ਪਾਇਆ ਹੈ।

ਬਜਟ ਅਤੇ ਨਵੇਂ ਟੈਕਸਾਂ ਬਾਰੇ ਜਨਤਾ ਦਾ ਪ੍ਰਤਿਕਰਮ ਵਿਰੋਧਤਾ ਵਾਲਾ ਸੀ ਕਿਉਂਕਿ ਟੈਕਸਾਂ ਦਾ ਭਾਰ ਕੇਵਲ ਓਹਨਾਂ ਉਤੇ ਪੈਂਦਾ ਸੀ। ਇਸ ਹਕੀਕਤ ਨੂੰ ਨੋਟ ਕਰਦਿਆਂ ੧੪ ਅਪਰੈਲ ੧੯੬੩ ਨੂੰ ਕੇਂਦਰੀ ਐਗਜ਼ੈਕਟਿਵ ਕਮੇਟੀ ਨੇ "ਬਜਟ ਤਜਵੀਜ਼ਾਂ ਅਤੇ ਕੌਮੀ ਵਿਕਾਸ਼ ਤੇ ਕੌਮੀ ਡੀਫੈਂਸ ਲਈ ਮੁਤਬਾਦਲ ਸਾਧਨਾਂ" ਬਾਰੇ ਮਤਾ ਪਾਸ ਕੀਤਾ, ਜਿਸ ਵਿਚ ਇਸ ਨੇ ਆਖਿਆ :

"ਸਾਡੀ ਆਰਥਕ ਉਨਤੀ, ਇਸ ਦੇ ਨਾਲ ਹੀ ਦੇਸ ਦੀ ਰਖਿਆ ਦੇ ਅਸਰਦਾਇਕ ਵਾਧ ਸਾਧਨ ਵਧਾਉਣ ਬਾਰੇ" ਦੋ ਰਾਵਾਂ ਨਹੀਂ ਹੋ ਸਕਦੀਆਂ। ਪਰ ਮਸਲਾ ਹੁਣ ਇਹ ਹੈ ਕਿ ਇਹ ਲੋੜੀਂਦੇ ਸਾਧਨ ਕਿਥੋਂ ਅਤੇ ਕਿਸ ਤਰ੍ਹਾਂ ਲੱਭੇ ਜਾਣ?

"ਪਿਛਲੇ ਮਹੀਨਿਆਂ ਵਿਚ, ਇਸ ਗੱਲ ਦਾ ਪਰਤਖ ਪਤਾ ਲਗ ਗਿਆ ਹੈ ਕਿ ਸਾਡੇ ਲੋਕ ਹਰ ਪਰਕਾਰ ਦੀ ਕੁਰਬਾਨੀ ਕਰਨ ਲਈ ਤਿਆਰ ਬਰਤਿਆਰ ਰਹਿੰਦੇ ਹਨ, ਜਦੋਂ ਕੌਮ ਉਹਨਾਂ ਨੂੰ ਆਵਾਜ਼ ਦੇਵੇ। ਹਾਂ ਇਹ ਠੀਕ ਹੈ ਕਿ ਇਹ ਦੇਸ ਦੇ ਮਿਹਨਤੀ ਲੋਕ ਹੀ ਹਨ, ਜਿਹੜੇ ਥੁੜੇ ਹੋਏ ਹਨ, ਜਿਨ੍ਹਾਂ ਕੌਮੀ ਸੁਰਖਿਆ ਫੰਡ ਵਿਚ ਸਭ ਤੋਂ ਵਧ ਪੈਸਾ ਦਿਤਾ ਹੈ ਜਾਂ ਕੌਮੀ ਰਖਿਆ ਦੇ ਉਦੇਸ਼ ਲਈ ਕੰਮ ਕੀਤਾ ਹੈ। ਜਦ ਕਿ ਇਹ ਗੱਲ ਵਡੇ ਵਡੇ ਧਨ ਕੁਬੇਰਾਂ, ਇਜਾਰੇਦਾਰਾਂ ਤੇ ਧਨ ਢਾਂ ਦੇ ਹੋਰ ਹਿਸਿਆਂ ਬਾਰੇ ਨਹੀਂ ਆਖੀ ਜਾ ਸਕਦੀ। ਸਗੋਂ ਉਹਨਾਂ ਇਸ ਦੇ ਉਲਟ ਇਸ ਸੰਕਟ ਦੀ ਹਾਲਤ ਨੂੰ ਆਪਣੇ ਲਈ ਵਧੇਰੇ ਲਾਭ ਪਰਾਪਤ ਕਰਨ ਲਈ ਵਰਤਿਆ ਹੈ। ਇਹ ਆਸ ਕੀਤੀ ਜਾਂਦੀ ਸੀ ਕਿ ਇਹ ਬਜਟ ਇਸ ਢੰਗ ਨਾਲ ਵਿਉਂਤਿਆ ਜਾਵੇਗਾ ਜਿਹੜਾ ਇਹਨਾਂ ਅਮੀਰਾਂ ਨੂੰ ਕੌਮੀ ਮਕਸਦਾਂ ਦੀ ਪੂਰਤੀ ਲਈ ਯੋਗ ਹਿਸਾ ਪਾਣ ਲਈ ਮਜਬੂਰ ਕਰੇਗਾ।

"ਅਮੀਰਾਂ ਤੋਂ ਪਰਾਪਤ ਕਰਨ ਦੇ ਯੋਗ ਰਾਹ ਪੈਦਾ ਕਰਨ, ਤੇ ਬੈਂਕ ਤੇ ਤੇਲ ਦੀ ਸਨਅਤ ਦਾ ਕੌਮੀ ਕਰਨ ਵਰਗੇ ਦੂਜੇ ਅਸਰਦਾਇਕ ਆਰਥਕ ਕਦਮ ਚੁਕਣ ਦੀ ਥਾਂ, ਜਿਹੜੇ ਕਿ ਦੇਸ਼ ਦੀ ਸਮੁਚੀ ਆਰਥਕਤਾ ਦੇ ਭਵਿਸ਼ ਲਈ ਇਕ ਜ਼ਰੂਰੀ ਲੋੜ ਬਣ ਚੁਕੇ ਹਨ, ਇਹ ਬਜਟ ਸਗੋਂ ਆਮ ਲੋਕਾਂ ਤੇ ਹੋਰ ਆਰਥਕ ਭਾਰ ਲਦਣ ਦੀਆਂ ਤਜਵੀਜ਼ਾਂ ਪੇਸ਼ ਕਰਦਾ ਹੈ, ਜਿਹੜੇ ਲੋਕ ਪਹਿਲਾਂ ਹੀ ਟੈਕਸਾਂ ਦੇ ਭਾਰ ਹੇਠ ਦਬੇ ਹੋਏ ਹਨ ਤੇ ਲਗਾਤਾਰ ਵਧ ਰਹੀਆਂ ਕੀਮਤਾਂ ਨਾਲ ਦੁਖੀ ਹਨ।

"ਕੇਂਦਰੀ ਬਜਟ ਵਿਚ ਟੈਕਸਾਂ ਤੇ ਲੈਵੀਆਂ ਦਾ ਵਡਾ ਭਾਗ, ਯੂਨੀਅਨ ਐਕ-

ਸਾਈਜ਼, ਮਹੂਲਾਂ, ਜਬਰੀ ਬਚਤ ਸਕੀਮਾਂ, ਇਨਕਮ ਟੈਕਸ ਤੇ ਸਰਚਾਰਜ, ਉਹਨਾਂ ਤੇ ਵੀ ਜਿਹੜੇ ਬਹੁਤ ਘਟ ਇਨਕਮਟੈਕਸ ਦਿੰਦੇ ਹਨ, ਤੋਂ ਪਰਾਪਤ ਕਰਨ ਦੀਆਂ ਤਜ-ਵੀਜ਼ਾਂ ਪੇਸ਼ ਕੀਤੀਆਂ ਗਈਆਂ ਹਨ। ਦੇਸ਼ ਦੀਆਂ ਸਾਰੀਆਂ ਲੋੜੀਂਦੀਆਂ ਵਸਤਾਂ ਤੇ ਪਹਿਲਾ ਹੀ ਟੈਕਸ ਲਗੇ ਹੋਏ ਹਨ। ਫਿਰ ਵੀ ਮਿਟੀ ਦੇ ਤੇਲ, ਤਮਾਕੂ, ਖੰਡ, ਚਾਹ, ਤੀਲਾਂ ਦੀਆਂ ਡੱਬੀਆਂ ਤੇ ਸਾਬਣ ਵਰਗੀਆਂ ਜੀਵਣ ਦੀਆਂ ਲੋੜਾਂ ਉਤੇ ਵੀ ਵਾਧੂ ਟੈਕਸ ਲਾ ਦਿਤੇ ਗਏ ਹਨ। ਪੋਸਟ ਕਾਰਡ ਦੀ ਕੀਮਤ ਵੀ ਵਧਾ ਦਿਤੀ ਗਈ ਹੈ।"

ਇਸ ਲਈ ਬੈਂਕਾਂ ਅਤੇ ਵਡੀਆਂ ਇਜਾਰੇਦਾਰੀਆਂ ਦਾ ਕੌਮੀ ਕਰਨ, ਸਾਧਨਾਂ ਅਤੇ ਟੈਕਸਾਂ ਦੀ ਸਮਸਿਆ ਦਾ ਹੱਲ ਪੇਸ਼ ਕੀਤਾ ਗਿਆ ਹੈ।

ਇਹ ਮਤੇ ਕੀ ਪ੍ਰਗਟ ਕਰਦੇ ਹਨ ? ਇਹ ਪ੍ਰਗਟ ਕਰਦੇ ਹਨ ਕਿ ਜਿਥੇ ਨਵੰਬਰ ਦੇ ਜੰਗੀ ਸੰਕਟ ਦੇ ਹੰਗਾਮੀ ਹਾਲਾਤ ਵੇਲੇ ਪਾਰਟੀ ਦੇਸ਼ ਦੀ ਰਾਖੀ ਲਈ ਖੜੀ ਸੀ, ਇਸ ਨੇ ਲੋਕਾਂ ਦੇ ਹਿਤਾਂ ਦੀ ਰਾਖੀ ਨੂੰ ਨਹੀਂ ਛਡਿਆ। ਰਖਿਆ ਤੇ ਵਿਕਾਸ਼ ਅਤੇ ਇਹਨਾ ਲਈ ਪੈਸੇ ਦੀ ਲੋੜ ਨੂੰ ਮੰਨਦਿਆ ਇਸ ਨੇ ਪ੍ਰਗਟ ਕੀਤਾ ਹੈ ਕਿ ਸਰਮਾਏ ਨੂੰ ਪੈਦਾ ਕਰਨ ਵਾਲੀਆਂ ਅਤੇ ਦੇਸ਼ ਦੀਆਂ ਅਸਲੀ ਰਖਵਾਲੀ ਕਰਨ ਵਾਲੀਆ, ਦਬੀਆਂ-ਕੁਚਲੀਆਂ ਜਮਾਤਾਂ ਦੇ ਹਿਤਾਂ ਨੂੰ ਨੁਕਸਾਨ ਪਹੁੰਚਾਏ ਬਿਨਾ ਸਾਧਨ ਕਿਥੋਂ ਹਾਸਲ ਕੀਤੇ ਜਾਣ। ਦੇਸ਼ ਦੀ ਰਾਖੀ ਕਰਨ-ਲਈ ਜਨਤਾ ਨੂੰ ਸੱਟ ਮਾਰਨ ਅਤੇ ਅਮੀਰਾਂ ਨੂੰ ਬਚਾਉਣ ਦੀ ਲੋੜ ਨਹੀਂ। ਇਸ ਤਰੀਕੇ ਨਾਲ ਸਾਨੂੰ ਸੋਚਣਾ ਚਾਹੀਦਾ ਹੈ ਤੇ ਅਸੀਂ ਸੋਚਦੇ ਹਾਂ।

ਇਸ ਸਮੇਂ ਦੇ ਦੌਰਾਨ ਹੀ ਟਰੇਡ ਯੂਨੀਅਨਾਂ ਸਰਕਾਰ ਅਤੇ ਮਾਲਕਾਂ ਪਾਸੋਂ ਕੁਝ ਉਜਰਤ-ਵਾਧੇ ਅਤੇ ਲਾਭਕਾਰੀ ਐਵਾਰਡ ਪ੍ਰਾਪਤ ਕਰਨ ਵਿਚ ਸਫਲ ਰਹੀਆਂ ਹਨ। ਸਾਡੇ ਟਰੇਡ ਯੂਨੀਅਨ ਵਰਕਰਾਂ ਉਤੇ ਹੋਏ ਹਮਲੇ ਦੇ ਬਾਵਜੂਦ ਕਈ ਹਾਲਤਾਂ ਵਿਚ ਅਸੀਂ ਚੰਗੇ ਫਾਇਦੇ ਖੱਟੇ ਹਨ, ਜਿਵੇਂ ਵੇਜ ਐਵਾਰਡ, ਲੋਹਾ ਤੇ ਫੌਲਾਦ, ਕੋਲਾ, ਕਾਫੀ, ਜੀਵਨ ਬੀਮਾ ਆਦ ਵਿਚ ਸਮਝੌਤੇ ਆਦਿ। ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ ਨੇ ਮਜ਼ਦੂਰ ਜਮਾਤ ਦੀ ਰਾਖੀ ਨਾਲ ਧਰੋਹ ਨਹੀਂ ਕੀਤਾ, ਜਿਵੇਂ ਕਿ ਚੀਨੀ ਚਿਕੜ-ਉਛਾਲੇ ਦੀ ਮੁਹਿੰਮ ਆਖਦੀ ਹੈ।

ਹੰਗਾਮੀ ਹਾਲਤ ਦਾ ਫਾਇਦਾ ਉਠਾਕੇ ਇਜਾਰੇਦਾਰਾਂ ਨੇ ਨਿਜੀ ਸਰਮਾਏ ਦੀਆਂ ਪੁਜ਼ੀਸ਼ਨਾਂ ਨੂੰ ਮਜ਼ਬੂਤ ਬਨਾਉਣ ਅਤੇ ਸਰਕਾਰੀ ਸੈਕਟਰ ਦੇ ਪਸਾਰ ਉਤੇ

ਪਾਬੰਦੀਆਂ ਲੁਆਣ ਦੇ ਯਤਨ ਕੀਤੇ ਹਨ ਤੇ ਉਹ ਜਹਾਜ਼ਰਾਨੀ, ਤੇਲ ਆਦ ਖੇਤਰਾਂ ਵਿਚ ਕੁਝ ਹੱਦ ਤੱਕ ਸਫ਼ਲ ਵੀ ਰਹੇ ਹਨ। ਸੋਨੇ ਤੇ ਕੰਟਰੋਲ ਦੇ ਹਕਮ ਨੇ ਜਿਥੋਂ ਤਕ ਇਸ ਦੇ ਸਮਗਲਿੰਗ ਤੇ ਸੋਨੇ ਦੀ ਕੀਮਤ ਘਟਾਉਣ ਦੇ ਮਨਸ਼ਿਆਂ ਦਾ ਸਬੰਧ ਹੈ, ਉਹਨਾਂ ਨੂੰ ਖੁਸ਼ ਨਹੀਂ ਕੀਤਾ। ਕੁਝ ਸੱਟੇਬਾਜ਼ੀ ਦੀਆਂ ਮੰਡੀਆਂ ਉਤੇ ਪਾਬੰਦੀ ਵੀ ਉਹਨਾਂ ਦੇ ਪਸੰਦ ਨਹੀਂ ਆਈ।

ਜਿਥੇ ਵਪਾਰ ਤੇ "ਮਦਦ" ਲਈ ਸਾਮਰਾਜੀ ਬਲਾਕ ਨਾਲ ਸਮਝੌਤਿਆਂ ਦੀ ਭਾਰੀ ਪੈਮਾਨੇ ਤੇ ਮੰਗ ਕੀਤੀ ਜਾਂਦਾ ਹੈ, ਸੋਸ਼ਲਿਸਟ ਦੇਸਾਂ ਨਾਲ ਵਪਾਰ ਅਤੇ ਆਜ਼ਾਦ ਹਿੰਦੁਸਤਾਨੀ ਆਰਥਕਤਾ ਦੇ ਵਿਕਾਸ ਵਿਚ ਉਹਨਾਂ ਦੀ ਸਹਾਇਤਾ ਵਿਚ ਵੀ ਵਾਧਾ ਹੋਇਆ ਹੈ।

ਸੰਖੇਪ ਵਿਚ, ਨਵੇਂ ਸਾਲ ਵਿਚ ਉਭਰ ਰਹੀ ਸਥਿਤੀ ਨੂੰ ਸਾਡੀ ਪਾਰਟੀ, ਇਸ ਤਰ੍ਹਾਂ ਨਾਲ ਦੇਖਦੀ ਹੈ।

ਅਤੇ ਕਿਉਂ ਕਿ ਅਸੀਂ ਲੋਕਾਂ ਦੀ ਰਾਖੀ ਨੂੰ ਛਡਣੋ ਇਨਕਾਰੀ ਹਾਂ ਅਤੇ ਨਾਲ ਹੀ ਦੇਸ਼ ਦੀ ਰਾਖੀ ਲਈ ਵੀ ਖਲੋਂਦੇ ਹਾਂ, ਪਿਛਾਖੜ ਦੀਆਂ ਸ਼ਕਤੀਆਂ ਅਤੇ ਸਰਕਾਰ ਨੇ ਪਾਰਟੀ ਤੇ ਟਰੇਡ ਯੂਨੀਅਨ ਲੀਡਰਾਂ ਤੇ ਵਰਕਰਾਂ ਦੀਆਂ ਗ੍ਰਿਫ਼ਤਾਰੀਆਂ ਦੁਆਰਾ ਸਾਡੀ ਪਾਰਟੀ ਨੂੰ ਕਮਜ਼ੋਰ ਕਰਨ ਅਤੇ ਇਸ ਨੂੰ ਭੰਨਣ-ਤੋੜਨ ਦੀ ਕੋਸ਼ਸ਼ ਕੀਤੀ ਹੈ।

ਕੌਮੀ ਕੌਂਸਲ ਅਤੇ ਕੇਂਦਰੀ ਸੈਕਰੇਟੇਰੀਅਟ ਨੇ ਸਾਡੇ ਸਾਥੀਆਂ ਦੀਆਂ ਰਿਹਾਈਆਂ ਦੀ ਪ੍ਰਾਪਤੀ ਲਈ ਕਈ ਕਦਮ ਉਠਾਏ ਹਨ। ਪਹਿਲੀਆਂ ਗ੍ਰਿਫ਼ਤਾਰੀਆਂ ਤੋਂ ਹੀ ਲੈਕੇ ਅਜ ਤਕ ਪ੍ਰਧਾਨ ਮੰਤਰੀ, ਗ੍ਰਿਹ ਮੰਤਰੀ, ਸੂਬਿਆਂ ਦੇ ਮੁਖ ਮੰਤਰੀਆਂ ਨੂੰ ਇਸ ਸਬੰਧ ਵਿਚ ਨਿਰੰਤਰ ਡੈਪੂਟੇਸ਼ਨ ਮਿਲਦੇ ਆ ਰਹੇ ਹਨ।

ਜਨਤਕ ਮੀਟਿੰਗਾਂ ਕੀਤੀਆਂ ਗਈਆਂ ਹਨ, ਪਾਰਲੀਮੈਂਟ ਤੇ ਸੂਬਾਈ ਅਸੈਂਬਲੀਆਂ ਅੰਦਰ ਸਵਾਲ ਉਠਾਏ ਗਏ ਹਨ ਅਤੇ ਗ੍ਰਿਫ਼ਤਾਰ ਕੀਤੇ ਸਾਥੀਆਂ ਵਿਰੁਧ ਅਲਜ਼ਾਮਾਂ ਦਾ ਜਵਾਬ ਦਿਤਾ ਗਿਆ ਹੈ ਅਤੇ ਉਹਨਾਂ ਦੀ ਰਿਹਾਈ ਦੀ ਮੰਗ ਕੀਤੀ ਗਈ ਹੈ। ਹਰ ਪਾਰਟੀ ਅਖਬਾਰ ਨੇ ਉਹਨਾਂ ਦੀ ਰਿਹਾਈ ਦੀ ਮੁਹਿੰਮ ਚਲਾਈ ਹੈ। ਇਸ ਤਹਿਰੀਕ ਦੇ ਸਿੱਟੇ ਵਜੋਂ ਕੁਝ ਸੂਬਿਆਂ ਵਿਚ ਕਈ ਸਾਥੀ ਛੱਡ ਵੀ ਦਿਤੇ ਗਏ ਹਨ। ਬਾਕੀਆਂ ਦੀ ਰਿਹਾਈ ਦੀ ਮੁਹਿੰਮ ਜਾਰੀ ਰਹੇਗੀ ਜਿੰਨਾ

ਚਿਰ ਤਕ ਕਿ ਸਾਰੇ ਬਾਹਰ ਨਹੀਂ ਆ ਜਾਂਦੇ।

ਹਰ ਸੂਬੇ ਅੰਦਰ ਪਾਰਟੀ ਨਵਾਂ ਜ਼ੋਰ ਫੜ ਰਹੀ ਹੈ। ਇਸ ਦੇ ਤੇ ਇਸ ਦੇ ਲਾਲ ਝੰਡੇ ਦੇ ਸਾਏ ਹੇਠ ਮਿਹਨਤੀ ਲੋਕਾਂ ਅਤੇ ਦਬੇ ਕੁਚਲੇ ਬੁਧੀਵਾਨਾਂ ਦੇ ਜੀਵਨ ਤੇ ਰਹਿਣ-ਸਹਿਣ ਉਤੇ ਇਜਾਰੇਦਾਰਾਂ ਦੇ ਹਮਲਿਆਂ ਵਿਰੁਧ ਸ਼ਕਤੀਸ਼ਾਲੀ ਮੁਜ਼ਾਹਰੇ ਹੋ ਰਹੇ ਹਨ।

ਤਾਮਿਲਨਾਡ ਵਿਚ, ਮਿਸਾਲ ਵਜੋਂ, ਚਾਲੀ ਹਜਾਰ ਲੋਕਾਂ ਨੇ ਸੁਤੰਤਰ ਪਾਰਟੀ ਤੇ ਇਸ ਦੀਆਂ ਪਿਛਾਖੜ ਨੀਤੀਆਂ ਵਿਰੁਧ ਮੁਜ਼ਾਹਰਾ ਕੀਤਾ ਹੈ। ਮਜ਼-ਦੂਰ ਜਮਾਤ ਤੇ ਮਿਹਨਤਕਸ਼ ਕਿਸਾਨਾਂ ਵਿਚੋਂ ਹਜ਼ਾਰਾਂ ਨਵੇਂ ਮੈਂਬਰ ਪਾਰਟੀ ਅੰਦਰ ਆ ਰਹੇ ਹਨ।

ਕਈ ਸੂਬਿਆਂ ਵਿਚ ਪਾਰਟੀ ਫੰਡਾਂ ਲਈ ਮੁਹਿੰਮ ਦਾ ਉਤਸ਼ਾਹ-ਪੂਰਨ ਸੁਆਗਤ ਹੋਇਆ ਹੈ। ਕੀ ਇਹ ਉਸ ਪਾਰਟੀ ਦੀ ਤਸਵੀਰ ਹੋ ਸਕਦੀ ਹੈ ਜਿਸ ਨੇ ਜਨਤਾ ਨਾਲ ਗ਼ਦਾਰੀ ਕੀਤੀ ਹੋਵੇ ? ਜਿਹੜੀ ਆਪਣੇ "ਸੋਧਵਾਦ" ਕਾਰਨ ਅਤੇ ਮਾਰਕਸਵਾਦ ਲੈਨਿਨਵਾਦ ਨੂੰ ਪਿੱਠ ਦੇਣ ਕਾਰਨ ਬਿਖਰ ਰਹੀ ਹੋਵੇ ?

ਚੀਨੀ ਲੀਡਰਾਂ ਦੇ ਕੋਲੰਬੋ ਤਜਵੀਜ਼ਾਂ ਪਰਵਾਨ ਕਰਨ ਵੱਲ ਵਤੀਰੇ ਨੇ, ਜਿਸ ਦਾ ਸਿੱਟਾ ਠੰਡੀ ਜੰਗ ਵਿਚ ਨਿਕਲਿਆ ਹੈ, ਪਿਛਾਖੜਾਂ ਦੇ ਹੰਗਾਮੀ ਹਾਲਤ ਨੂੰ ਹੋਰ ਅਗੇ ਵਧਾਉਣ ਅਤੇ ਸਮੁਚੇ ਤੌਰ ਤੇ ਕਮਿਊਨਿਸਟ ਪਾਰਟੀ ਵਿਰੁਧ ਇਸ ਨੂੰ ਵਰਤਾਣ ਲਈ ਹੱਥ ਮਜ਼ਬੂਤ ਕੀਤੇ ਹਨ।

ਦੇਸ਼ ਦੀਆਂ ਪਿਛਾਖੜ ਸ਼ਕਤੀਆਂ ਨੇ ਜਮਹੂਰੀ ਸ਼ਕਤੀਆਂ ਵਿਚ ਫੁੱਟ ਪਾਕੇ ਕਮਿਊਨਿਸਟ-ਵਿਰੋਧਤਾ ਦੀ ਮੁਹਿੰਮ ਜਾਰੀ ਰਖੀ ਹੈ ਫਿਰ ਵੀ ਇਹਨਾਂ ਮੁਸ਼-ਕਲਾਂ ਦੀ ਪਰਵਾਹ ਨਾ ਕਰਦਿਆਂ, ਕਮਿਊਨਿਸਟ ਪਾਰਟੀ ਦੀਆਂ ਵੱਖ ਵੱਖ ਇਕਾਈਆਂ ਮਜ਼ਬੂਤੀ ਨਾਲ ਆਪਣਾ ਫ਼ਰਜ਼ ਨਿਭਾ ਰਹੀਆਂ ਹਨ।

ਇਸ ਤਰ੍ਹਾਂ ਦੇਖਿਆ ਜਾ ਸਕਦਾ ਹੈ ਕਿ ਨਵੰਬਰ ਮਤੇ ਦੀ ਬੁਨਿਆਦੀ ਲਾਈਨ ਨੇ ਸੱਜੇ-ਪਖੀ ਪਿਛਾਖੜਾਂ ਤੇ ਸਾਮਰਾਜੀਆ ਦੇ ਪਾਰਟੀ ਨੂੰ ਜਨਤਾ ਤੋਂ ਨਿਖੇੜਨ ਤੇ ਇਸ ਨੂੰ ਖਤਮ ਕਰਨ ਦੇ ਯਤਨਾਂ ਨੂੰ ਨਾਕਾਮ ਬਣਾ ਦਿਤਾ ਹੈ। ਇਸ ਨੇ ਪਾਰਟੀ ਨੂੰ ਆਪਣੀਆਂ ਬੁਨਿਆਦਾਂ ਤੇ ਕਾਇਮ ਰਹਿਣ ਅਤੇ ਆਪਣੀ ਜਮਾਤ ਨਾਲ ਜੁੜੇ ਰਹਿਣ ਦੇ ਯੋਗ ਬਣਾਇਆ।

ਹਾਲਾਤ ਵਿਚ ਬਾਅਦ ਦੀਆਂ ਤਬਦੀਲੀਆਂ ਤੇ ਇਹਨਾਂ ਬਾਰੇ ਮਤਿਆਂ ਨੇ

ਪਾਰਟੀ ਨੂੰ ਜਨਤਾ ਨੂੰ ਹਰਕਤ ਵਿਚ ਲਿਆਉਣ, ਆਪਣੀ ਜਮਾਤ ਦੇ ਹਿਤਾਂ ਦੀ ਰਾਖੀ ਨੂੰ ਦੇਸ ਦੀ ਰਾਖੀ ਨਾਲ ਇਕਸੁਰ ਕਰਨ, ਇਜਾਰੇਦਾਰਾਂ ਤੇ ਵਡੇ ਜਾਗੀਰਦਾਰਾਂ ਅਤੇ ਉਹਨਾਂ ਦੇ ਖੁਦਗਰਜ਼ ਲੁਟੇਰੇ ਹਿਤਾਂ ਵਿਰੁਧ ਚਲਾਉਣ ਦੇ ਯੋਗ ਬਣਾਇਆ।

ਇਸ ਬੁਨਿਆਦੀ ਲਾਈਨ ਦੇ ਅਗੇਰੇ ਵਿਕਾਸ਼ ਨੇ ਇਕ ਵਾਰ ਫਿਰ ਸੱਜ-ਪਿਛਾਖੜਾਂ ਅਤੇ ਸਾਮਰਾਜੀਆਂ ਦੀ ਖੇਡ ਨੂੰ ਨੰਗਿਆਂ ਕੀਤਾ ਹੈ ਜਿਸ ਨਾਲ ਉਹ ਲੋਕਾਂ ਦਾ ਧਿਆਨ ਆਪਣੇ ਵਲ ਖਿਚਣਾ ਅਤੇ ਉਹਨਾਂ ਉਤੇ ਆਪਣੀਆਂ ਨੀਤੀਆਂ ਮੜ੍ਹਨਾ ਚਾਹੁੰਦੇ ਸਨ ਜੋ ਕੌਮ-ਵਿਰੋਧੀ ਵੀ ਹਨ ਤੇ ਲੋਕ-ਵਿਰੋਧੀ ਵੀ।

ਚੀਨੀ ਲੀਡਰਸ਼ਿਪ ਸਹਿਜੇ ਹੀ ਇਹਨਾਂ ਹਕੀਕਤਾਂ ਨੂੰ ਅੱਖੋਂ-ਪਰੋਖਾ ਕਰ ਸਕਦੀ ਹੈ ਪਰ ਉਹ ਆਪਣੇ ਰੌਲੇ ਗੌਲੇ ਨਾਲ ਸਚਾਈ ਨੂੰ ਸੰਸਾਰ-ਦੀਆਂ ਅਗੇ ਵਧੂ ਸ਼ਕਤੀਆਂ ਤੋਂ ਛੁਪਾ ਨਹੀਂ ਸਕੇਗੀ।

ਤਿੰਨ ਮੁਹਿੰਮਾਂ—ਮਜ਼ਦੂਰਾਂ ਤੇ ਹੋਰ ਦਬੇ-ਕੁਚਲੇ ਲੋਕਾਂ ਦੇ ਜੀਵਨ-ਮਿਆਰਾਂ ਦੀ ਰਾਖੀ, ਬਜਟ ਵਿਚ ਗਰੀਬਾਂ ਉਤੇ ਟੈਕਸਾਂ ਵਿਰੁਧ ਅਤੇ ਕਮਿਊਨਿਸਟ ਕੈਦੀਆਂ ਦੀ ਰਿਹਾਈ ਲਈ—ਜਿਸ ਦੇ ਨਾਲ ਦੇਸ਼ ਦੀ ਰਾਖੀ ਤੇ ਵਿਕਾਸ਼ ਦੀਆਂ ਲੋੜਾਂ ਦਾ ਸਮਰਥਨ ਸ਼ਾਮਲ ਹੈ—ਕਮਿਊਨਿਸਟ ਪਾਰਟੀ ਦੇ ਝੰਡੇ ਹਠ ਚਲਾਈਆਂ ਜਾ ਰਹੀਆਂ ਹਨ। ਭਾਵੇਂ ਕਿ ਪਾਰਟੀ ਉਤੇ ਪਿਛਾਖੜ ਹਮਲੇ ਕਰ ਰਹੇ ਹਨ ਤੇ ਹੰਗਾਮੀ ਕਾਨੂੰਨਾਂ ਦੀ ਕਮਿਊਨਿਸਟ ਪਾਰਟੀ ਵਿਰੁਧ ਵਰਤੋਂ ਹੋ ਰਹੀ ਹੈ ਪਰ ਪਾਰਟੀ ਦੀਆਂ ਇਹ ਮੁਹਿੰਮਾਂ ਚੀਨ ਦੀ ਕਮਿਊਨਿਸਟ ਪਾਰਟੀ ਤੇ ਉਸ ਦੇ ਸਮਰਥਕਾਂ ਦੇ ਝੂਠੇ ਤੇ ਚਿਕੜ-ਉਛਾਲੂ ਅਲਜ਼ਾਮਾਂ ਵਿਰੁਧ ਨਾਝੁਠਲਾਏ ਜਾਣ ਵਾਲੀਆਂ ਗਵਾਹੀਆਂ ਹਨ।

ਸੰਸਾਰ ਕਮਿਊਨਿਸਟ ਤਹਿਰੀਕ ਦੀ ਏਕਤਾ ਤੋਂ ਉਲਟ ਇਹਨਾਂ ਅਲਜ਼ਾਮਾਂ ਦੁਆਰਾ ਚੀਨੀ ਲੀਡਰਸ਼ਿਪ ਨੇ ਅਮਲੀ ਤੌਰ ਤੇ ਹਿੰਦ ਕਮਿਊਨਿਸਟ ਪਾਰਟੀ ਦੀਆਂ ਸਫਾਂ ਅੰਦਰ ਫੁੱਟ ਦਾ ਸੱਦਾ ਦੇ ਦਿਤਾ ਹੈ।

ਪਰ ਸਾਨੂੰ ਯਕੀਨ ਹੈ ਕਿ ਕੌਮਾਂਤਰੀ ਕਮਿਊਨਿਸਟ ਏਕਤਾ ਅਤੇ ਹਿੰਦ ਕਮਿਊਨਿਸਟ ਪਾਰਟੀ ਦੀ ਏਕਤਾ, ਜੋ ਦੁਨੀਆਂ ਭਰ ਦੇ ਮਾਰਕਸਵਾਦੀਆਂ ਲੈਨਿਨਵਾਦੀਆਂ ਲਈ ਏਨੀ ਕੀਮਤੀ ਹੈ, ਬਚੀ ਰਹੇਗੀ ਅਤੇ ਅੰਤ ਨੂੰ ਚੀਨੀ ਲੀਡਰਸ਼ਿਪ ਨੂੰ ਸਮਝ ਆ ਜਾਵੇਗੀ ਅਤੇ ਉਹ ਆਪਣੀਆਂ ਫੁਟ ਪਾਊ ਸਰਗਰਮੀਆਂ ਛੱਡ ਦੇਣਗੇ।

ਅਸੀਂ, ਹਿੰਦ ਕਮਿਊਨਿਸਟ ਪਾਰਟੀ ਵਾਲੇ, ਫੁਟ ਪਾਉਣ ਦੇ ਹਰ ਯਤਨ ਨੂੰ ਨਾਕਾਮ ਬਨਾਉਣ ਅਤੇ ਕਮਿਊਨਿਸਟ ਏਕਤਾ ਦੇ ਝੰਡੇ ਨੂੰ ਉਚਿਆਂ ਰਖਣ ਲਈ ਕੋਈ ਕਸਰ ਨਹੀਂ ਛਡਾਂਗੇ।

●

ਮਹਾਨ ਲੈਨਿਨ ਦੀਆਂ

ਦੋ ਵਡਮੁਲੀਆਂ ਪੁਸਤਕਾਂ

ਪੰਜਾਬੀ ਵਿਚ ਛਪ ਕੇ ਤਿਆਰ

ਹੁਣੇ ਆਪਣੀ ਕਾਪੀ ਦਾ ਪਰਬੰਧ ਕਰੋ

## ੧. ਰਾਜ ਤੇ ਇਨਕਲਾਬ

ਮੁਲ : ੨–੨੫

## ੨. ਪੂਰਬੀ ਦੇਸਾਂ ਵਿਚ ਕੌਮੀ ਆਜ਼ਾਦੀ ਦੀ ਲਹਿਰ

ਮੁਲ : ੨–੫੦